

੨੮ ਮਾਰਚ ੨੦੧੦ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਸਮੇਂ
ਸ਼ਾਸਤਰੀ ਸੰਗੀਤ ਦੇ ਸੰਸਾਰ ਪ੍ਰਸਿੱਧ ਕਲਾਕਾਰ ਪੰਡਿਤ ਰਾਜਨ-ਸਾਜਨ ਮਿਸ਼ਰਾ ਬੰਧੂ।



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਸ੍ਰੀ ਜੀਵਨ ਨਗਰ (ਜ਼ਿਲ੍ਹਾ ਸਰਸਾ) ਵਿਖੇ ਸਤਿਗੁਰੂ ਪ੍ਰਤਾਪ ਸਿੰਘ
ਇੰਟਰਨੈਸ਼ਨਲ ਸਕੂਲ ਦਾ ਉਦਘਾਟਨ ਕਰਦੇ ਹੋਏ ਸੰਤ ਜਗਤਾਰ ਸਿੰਘ। ਨਾਲ ਖੜ੍ਹੇ ਹਨ ਸੰਤ ਸੁਖਦੇਵ ਸਿੰਘ,
ਸੰਤ ਗੁਰਦੇਵ ਸਿੰਘ ਮਦਾਰ, ਸੰਤ ਕੁਲਵੰਤ ਸਿੰਘ, ਸੂਬਾ ਹਰਭਜਨ ਸਿੰਘ, ਸੂਬਾ ਬਲਵਿੰਦਰ ਸਿੰਘ ਝੱਲ ਅਤੇ ਹੋਰ ਪਤਵੰਤੇ ਸੱਜਣ।

# ਵਰਿਆਮ

ਮਈ-੨੦੧੦
ਜਿਲਦ-੩੫
ਅੰਕ-੭

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧

Office Address :
Monthly WARIAM
Ladowali Road.
Opp. Central Town,
Jalandhar-144001

ਫੋਨ-:੦੧੮੧- ੨੨੨੨੫੪੩ Ph. :0181-2222543 (O)
ਘਰ : ੦੧੮੧-੨੪੫੬੨੮੯ 0181-2456289 (R)

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੮੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ (ਸਾਲਾਨਾ) |

ਚੈਕ ਡਰਾਫਟ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

ਸੰਪਾਦਕੀ —ਜਗਦੀਸ਼ ਸਿੰਘ ਵਰਿਆਮ ............ ੨
ਗੁਰੂ ਦਰਬਾਰ ਦਾ ਚੋਬਦਾਰ ਸੂਬਾ
— ਸੂਬਾ ਭਗਵਾਨ ਸਿੰਘ ਵੱਤੇਵਾਲ
—ਸੁਵਰਨ ਸਿੰਘ ਵਿਰਕ ...................... ੫
ਸਾਂਵੀਂ ਸੋਚ ਦੇ ਰਾਹੀ ਕਿਵੇਂ ਬਣੀਏ !
—ਡਾ. ਸੁਰਿੰਦਰ ਮੰਡ ...................... ੧੩
ਪ੍ਰੋ. ਪ੍ਰੀਤਮ ਸਿੰਘ ਦੇ ਖੋਜ-ਕਾਰਜ ਤੇ ਸਿਰਜਣਾ
ਦਾ ਮੁਲਾਂਕਣ —ਪਿਆਰਾ ਸਿੰਘ ਭੋਗਲ ........... ੧੬
"ਇਕੋ ਮਿਸ਼ਨ ਦੇ ਰਾਹੀ—ਮਹਾਰਾਜਾ ਦਲੀਪ
ਸਿੰਘ ਅਤੇ ਕੂਕੇ ਸਿੰਘ" —ਸੁਵਰਨ ਸਿੰਘ ਵਿਰਕ .. ੧੮
ਤਿੰਨ ਕਵਿਤਾਵਾਂ —ਮਨਮੋਹਨ ਸਿੰਘ ਦਾਊਂ........ ੨੧
ਗ਼ਜ਼ਲ —ਨਿਰਵੈਰ ਸਿੰਘ ਅਰਸ਼ੀ .................. ੨੨
ਗੀਤ —ਨਿਰਵੈਰ ਸਿੰਘ ਅਰਸ਼ੀ...................... ੨੨
ਦੋ ਗ਼ਜ਼ਲਾਂ —ਸ਼ਿਵਨਾਥ.............................. ੨੩
ਗ਼ਜ਼ਲ —ਡਾ. ਹਰਨੇਕ ਸਿੰਘ ਕੋਮਲ ............... ੨੩
ਗ਼ਜ਼ਲ —ਮਹਿਮਾ ਸਿੰਘ ਤੂਰ ....................... ੨੩
ਗੀਤ —ਪ੍ਰਿੰ. ਨਵਰਾਹੀ ਘੁਗਿਆਣਵੀ ............ ੨੪
ਗੀਤ —ਕਰਤਾਰ ਸਿੰਘ ਕਾਲੜਾ ................. ੨੪
ਦੋ ਗ਼ਜ਼ਲਾਂ —ਸਰਬਜੀਤ ਦਰਦੀ ..................... ੨੫
ਦੋ ਗ਼ਜ਼ਲਾਂ —ਤ੍ਰੈਲੋਚਨ ਲੋਚੀ ..................... ੨੫
ਸ਼ਮਸ਼ੀਰ —ਦਲਬੀਰ ਸਿੰਘ 'ਤਰਸ'................ ੨੬
ਬੋਝ —ਭੁਪਿੰਦਰ ਉਸਤਾਦ ............................ ੨੭
ਵਿਸ਼ਵ ਕ੍ਰਿਕਟ ਟਵੰਟੀ—੨੦ ਉਲੰਪਿਕ ੨੦੨੦....
—ਕੁਲਦੀਪ ਸਿੰਘ ਪੱਟੀ ........................ ੩੧
ਨੌਵਾਂ ਮਾਸਟਰ ਨਿਹਾਲ ਸਿੰਘ ਯਾਦਗਾਰੀ
ਪੁਰਸਕਾਰ ਸੂਬਾ ਸੁਰਿੰਦਰ ਕੌਰ ਖਰਲ ਨੂੰ ............. ੩੩
"ਬੀਤੇ ਪੰਜਾਬ ਦਾ ਪਿੰਡ" ਪੁਸਤਕ ਦਾ
ਰੀਲੀਜ਼ ਸਮਾਗਮ ........................................ ੩੫
ਪੁਸਤਕ ਰਿਵੀਊ
—ਡਾ. ਦਰਸ਼ਨ ਸਿੰਘ, ਪ੍ਰਿੰਸੀਪਲ ........... ੩੭
ਪੁਸਤਕ ਰਿਵੀਊ
—ਦਰਸ਼ਨ ਸਿੰਘ ਆਸ਼ਟ ........................ ੩੮
ਖ਼ਬਰਨਾਮਾ .............................................. ੩੯
ਪ੍ਰਤੀਕਿਰਿਆ ............................................. ੪੫

# ਪ੍ਰਦੂਸ਼ਨ ਦਾ ਸੰਤਾਪ

ਆਈਸਲੈਂਡ ਦੀ ਧਰਤੀ ਵਿਚ 'ਜਵਾਲਾ ਮੁਖੀ ਫਟਣ' ਨਾਲ ਅਸਮਾਨ ਵਿਚ ਗਹਿਰ ਛਾ ਜਾਣ ਕਰਕੇ ਕਈ ਮੁਲਕਾਂ ਦੀਆਂ ਹਵਾਈ ਉਡਾਣਾਂ ਰੱਦ ਹੋ ਗਈਆਂ ਹਨ। ਇਸ ਨਾਲ ਆਵਾਜਾਈ ਪ੍ਰਬੰਧ ਨੂੰ ਭਾਰੀ ਨੁਕਸਾਨ ਹੋਇਆ ਹੈ। ਪੰਜਾਬ ਯੂਨੀਵਰਸਿਟੀ ਦੇ ਇਕ ਸਾਬਕਾ ਚੇਅਰਮੈਨ ਡਾ. ਆਈ. ਐਸ. ਦੂਆ ਨੇ ਕਿਹਾ ਹੈ ਕਿ ਆਈਸਲੈਂਡ ਵਿਚ ਵਾਪਰਿਆ ਇਹ ਜਵਾਲਾਮੁਖੀ ਭਿਆਨਕ ਕਾਂਡ ਵਾਤਾਵਰਨ ਵਿਚ ਭਾਰੀ ਵਿਗਾੜ ਦਾ ਨਤੀਜਾ ਹੈ। ਓਹਨਾਂ ਕਿਹਾ ਹੈ ਕਿ ਵਾਤਾਵਰਨ (ਇਕੋਲੋਜੀ) ਵਿਚ ਇਹ ਵਿਗਾੜ ਇਸ ਕਾਰਨ ਹੋਇਆ ਕਿ ਕਾਰਬਨ ਦੀ ਮਾਤਰਾ ਵਿਚ ਭਾਰੀ ਵਾਧਾ ਹੋ ਗਿਆ ਹੈ। ਡਾਕਟਰ ਦੂਆ ਨੇ ਹੋਰ ਦੱਸਿਆ ਹੈ ਕਿ ਇਕੋਲੋਜੀ ਦੇ ਸੰਤੁਲਨ ਵਿਗੜਣ ਕਾਰਨ ਪਿਛਲੇ ੭੨ ਸਾਲਾਂ ਵਿਚ ਤਾਪਮਾਨ ੫ ਡਿਗਰੀ ਸੈਂਟੀਗਰੇਡ ਵਧ ਗਿਆ ਹੈ। ਇਸੇ ਕਾਰਨ ਹੀ ਭਾਰਤ ਵਿਚ ਗਰਮੀਆਂ ਦਾ ਸਮਾਂ ਵੱਧ ਗਿਆ ਹੈ। ਇਸ ਦਾ ਮੂਲ ਕਾਰਨ ਹੈ ਧਰਤੀ ਦਾ ਤਾਪਮਾਨ ਵਧਣਾ, ਜੰਗਲਾਂ ਦਾ ਸਫਾਇਆ ਅਤੇ ਗੰਦਗੀ (Pollution) ਦਾ ਵਧਣਾ। ਡਾਕਟਰ ਦੂਆ ਨੇ ਇਹ ਵਿਚਾਰ ਆਪਣੇ ਕੁੰਜੀਵਤ ਭਾਸ਼ਨ 'ਚ ਦਿੱਤੇ ਜੋ ਉਹਨਾਂ ਸੰਸਾਰ ਧਰਤੀ ਦਿਵਸ ਦੇ ਮੌਕੇ ਤੇ ਪੁਸ਼ਪਾ ਗੁਜਰਾਲ ਸਾਇੰਸ ਸਿਟੀ ਵਿਚ ਦਿੱਤਾ। ਉਹਨਾਂ ਇਹ ਖਦਸ਼ਾ ਜ਼ਾਹਿਰ ਕੀਤਾ ਕਿ ਜੇ ਇਹ ਹੀ ਹਾਲਤ ਰਹੀ ਤਾਂ ਹੋ ਸਕਦਾ ਹੈ ਕਿ ਸਮੁੰਦਰ ਦੇ ਪਾਣੀ ਦੀ ਪੱਧਰ ਵੱਧ ਜਾਣ ਕਾਰਨ ਅਗਲੇ ੩੦ ਸਾਲਾਂ ਵਿਚ ਪੂਰਾ ਮਾਲਦੀਵ ਟਾਪੂ ਸਮੁੰਦਰ ਵਿਚ ਡੁੱਬ ਜਾਵੇ ਅਤੇ ੫੦ ਸਾਲਾਂ ਵਿਚ ਅੱਧੀ ਲੰਕਾ ਸਮੁੰਦਰੀ ਪਾਣੀ ਹੇਠ ਆ ਜਾਵੇ। ਸਾਇੰਸਦਾਨਾਂ ਵਲੋਂ ਅਜੇਹੀਆਂ ਚੇਤਾਵਨੀਆਂ ਲੰਬੇ ਸਮੇਂ ਤੋਂ ਆ ਰਹੀਆਂ ਹਨ। ਸਰਕਾਰੀ ਅਤੇ ਗੈਰ ਸਰਕਾਰੀ ਪੱਧਰ ਤੇ ਕੌਮਾਂਤਰੀ ਪੱਧਰ ਦੀਆਂ ਕਾਨਫਰੰਸਾਂ ਵੀ ਹੋ ਚੁੱਕੀਆਂ ਹਨ। ਪਰ ਇਸ ਖਤਰੇ ਤੋਂ ਸੁਚੇਤ ਹੋਣ ਦੀ ਜਿਸ ਵਿਆਪਕ ਪੱਧਰ ਤੇ ਲੋੜ ਹੈ ਉਹ ਨਹੀਂ ਹੈ। ਵਿਕਾਸ ਦੇ ਨਾਂਅ ਤੇ ਕੁਦਰਤੀ ਵਾਤਾਵਰਨ, ਬਿਰਖ, ਜੰਗਲਾਂ ਦਾ ਸਾਰੇ ਸੰਸਾਰ ਵਿਚ ਸਫਾਇਆ ਹੋ ਰਿਹਾ ਹੈ। ਇਕੋਲੋਜੀ ਨੂੰ ਇਕ ਧਰਮ ਵਾਂਗ ਧਾਰਨ ਦੀ ਲੋੜ ਹੈ ਨਹੀਂ ਤਾਂ ਸੁਖ ਆਰਾਮ ਲਈ ਦਿਨੋਂ ਦਿਨ ਵੱਧ ਤੋਂ ਵੱਧ ਪੈਦਾ ਕੀਤੇ ਜਾ ਰਹੇ ਸਾਧਨ ਮਾਨੁਖਤਾ ਲਈ ਪਰੋਲ ਦਾ ਕਾਰਨ ਬਨਣਗੇ।

*—ਜਗਦੀਸ਼ ਸਿੰਘ ਵਰਿਆਮ*

# ਡਾ. ਜਗਤਾਰ

ਆ ਆ ਕੇ ਯਾਦ ਤੇਰੀ ਜੰਗਲ ਗਮਾਂ ਦਾ ਚੀਰੇ....

ਡਾ. ਜਗਤਾਰ ਸਦੀਵੀ ਵਿਛੋੜਾ ਦੇ ਗਏ ਹਨ। ਓਹਨਾਂ ਦੀ ਮੌਤ ਉਤੇ ਟੀ. ਵੀ ਕੈਮਰਾਮੈਨ ਦੇ ਸਵਾਲ ਦੇ ਜੁਆਬ ਵਿਚ ਅਸੀਂ ਕਿਹਾ ਸੀ ਡਾ. ਜਗਤਾਰ ਅਮਰ ਹਨ ਜਿਓਂ ਜਿਓਂ ਸਮਾਂ ਬੀਤੇਗਾ ਉਹ ਹੋਰ ਜ਼ੋਰ ਨਾਲ ਉਭਰਨਗੇ। ਉਹਨਾਂ ਦੇ ਸ਼ੇਅਰ ਸਦਾ ਜੀਵਤ ਹਨ ਅਤੇ ਲੋਕਾਂ ਨੂੰ ਜੀਵਤ ਰੱਖਣਗੇ।

"ਮੈਂ ਜ਼ਿੰਦਗੀ ਭਰ ਨਾ ਤਾਜਦਾਰਾਂ ਲਈ ਹੈ ਲਿਖਿਆ ਨਾ ਲਿਖ ਸਕਾਂਗਾ। ਮੈਂ ਹਰ ਘਰੋਂਦੇ ਦੀ ਭੁਖ ਲਿਖਦਾਂ, ਮੈਂ ਖੁਸ਼ਕ ਖੇਤਾਂ ਦੀ ਪਿਆਸ ਲਿਖਦਾਂ" ਅਜਿਹਾ ਲਿਖਣ ਵਾਲਾ ਸੁਖਨਵਰ ਕਦੇ ਮਰ ਸਕਦਾ ਹੈ?

ਨਿਤ ਦਿਹਾੜੇ ਭਾਵੇਂ ਅਸੀਂ ਨਾ ਮਿਲਦੇ ਹੋਈਏ ਪਰ ਜੋ ਮੁਹੱਬਤ ਪਿਆਰ ਅਤੇ ਸਤਿਕਾਰ ਵਰਿਆਮ ਸੰਪਾਦਕ ਨੂੰ ਦਿੰਦੇ ਸਨ ਉਹ ਸਾਡੇ ਦਿਲ ਵਿਚ ਸਦਾ ਲਈ ਸਥਿਤ ਹੈ। ਜਲੰਧਰ ਸ਼ਹਿਰ ਇਸ ਕਰਕੇ ਵੀ ਮਹਾਨ ਸੀ ਕਿ ਇਥੇ ਡਾ. ਜਗਤਾਰ ਹੁਰੀਂ ਰਹਿੰਦੇ ਸਨ। ਉਹ ਜਲੰਧਰ ਦਾ ਹੀ ਮਾਣ ਨਹੀਂ ਸਨ ਸਗੋਂ ਸਮੁੱਚੇ ਪੰਜਾਬ (ਸਾਰੀ ਦੁਨੀਆ ਵਿਚ ਵਸਦੇ ਪੰਜਾਬ) ਦੇ ਸਿਰ ਦਾ ਦੁਮਾਲਾ ਸਨ। ਉਹਨਾਂ ਦੀ ਮਸ਼ਹੂਰ ਗ਼ਜ਼ਲ ਇਥੇ ਅਸੀਂ ਸ਼ਰਧਾ ਅਤੇ ਅਕੀਦਤ ਵਜੋਂ ਦੇ ਰਹੇ ਹਾਂ। ਸਾਰੇ ਪਰਿਵਾਰ ਅਤੇ ਜਗਤਾਰ ਪ੍ਰੇਮੀਆਂ ਦੇ ਗ਼ਮ ਵੀ ਸ਼ਰੀਕ ਹਾਂ।

ਹਰ ਮੋੜ ਤੇ ਸਲੀਬਾਂ, ਹਰ ਪੈਰ ਤੇ ਹਨੇਰਾ
ਫਿਰ ਵੀ ਅਸੀਂ ਰੁਕੇ ਨਾ ਸਾਡਾ ਵੀ ਦੇਖ ਜੇਰਾ
ਪੱਥਰ 'ਤੇ ਨਕਸ਼ ਹਾਂ ਮੈਂ, ਮਿੱਟੀ ਤੇ ਤਾਂ ਨਹੀਂ ਹਾਂ

ਜਿੰਨਾ ਕਿਸੇ ਮਿਟਾਇਆ ਹੁੰਦਾ ਗਿਆ ਡੂੰਘੇਰਾ
ਕਿੰਨੀ ਕੁ ਦੇਰ ਆਖਿਰ ਧਰਤੀ ਹਨੇਰ ਜਰਦੀ
ਕਿੰਨੀ ਕੁ ਦੇਰ ਰਹਿੰਦਾ ਖਾਮੋਸ਼ ਖੂਨ ਮੇਰਾ
ਇਤਿਹਾਸ ਦੇ ਵਰਕ 'ਤੇ ਵਕਤ ਦੇ ਪਰਾਂ ਤੇ
ਉਂਗਲਾਂ ਡਬੋ ਲਹੂ ਵਿਚ ਲਿਖਿਆ ਹੈ ਨਾਮ ਤੇਰਾ
ਹਰ ਕਾਲ ਕੋਠੜੀ ਵਿਚ ਤੇਰਾ ਹੈ ਜ਼ਿਕਰ ਏਦਾਂ
ਗਾਰਾਂ 'ਚ ਚਾਂਦਨੀ ਦਾ ਹੋਵੇ ਜਿਵੇਂ ਬਸੇਰਾ
ਆ ਆ ਕੇ ਯਾਦ ਤੇਰੀ ਜੰਗਲ ਗਮਾਂ ਦਾ ਚੀਰੇ
ਜੁਗਨੂੰ ਹੈ ਚੀਰ ਜਾਂਦਾ ਜਿਉਂ ਰਾਤ ਦਾ ਹਨੇਰਾ
ਪੈਰਾਂ 'ਚ ਬੇੜੀਆਂ ਨੇ ਨੱਚਦੇ ਨੇ ਲੋਕ ਫਿਰ ਵੀ
ਕਿਓਂ ਵੇਖ ਵੇਖ ਉਡਦੈ, ਚਿਹਰੇ ਦਾ ਰੰਗ ਤੇਰਾ
ਮੇਰੇ ਵੀ ਪੈਰ ਚੁੰਮ ਕੇ ਇਕ ਦਿਨ ਕਹੇਗੀ ਬੇੜੀ
ਸਦ ਸ਼ੁਕਰ ਹੈ ਕਿ ਆਇਐ, ਮਹਿਬੂਬ ਅੰਤ ਮੇਰਾ।

# ਜੈਂਟਲਮੈਨਾਂ ਦੀ ਖੇਡ

ਕ੍ਰਿਕਟ ਦੀ ਖੇਡ ਨੂੰ ਜੈਂਟਲਮੈਨਜ਼ ਗੇਮ ਕਿਹਾ ਜਾਂਦਾ ਹੈ। ਭਾਵ ਭਲੇ ਪੁਰਸ਼ਾਂ ਦੀ ਖੇਡ। ਪੰਜਾਬੀ ਵਿਚ ਪੁਰਾਣਾ ਨਾਮ ਗੇਂਦ ਬੱਲਾ ਮਸ਼ਹੂਰ ਸੀ। ਇਹ ਖੇਡ ਕੇਵਲ ਓਹਨਾਂ ਹੀ ਮੁਲਕਾਂ ਵਿਚ ਖੇਡੀ ਜਾਂਦੀ ਹੈ ਜਿੱਥੇ ਜਿੱਥੇ ਅੰਗਰੇਜ਼ ਕੌਮ ਦਾ ਰਾਜ ਰਿਹਾ ਹੈ। ਭਾਵ ਇਹ ਅੰਗਰੇਜ਼ ਸਾਮਰਾਜ ਦੀ ਖੇਡ ਹੈ। ਕਦੇ ਇਸਦਾ ਮੈਚ ਪੰਜ ਦਿਨਾਂ ਦਾ ਹੁੰਦਾ ਸੀ। ਅਤੇ ਅਕਸਰ ਪੰਜ ਦਿਨ ਖੇਡਣ ਬਾਅਦ ਵੀ ਮੈਚ ਵਿਚ ਹਾਰ ਜਿੱਤ ਦਾ ਫੈਸਲਾ ਨਹੀਂ ਹੁੰਦਾ ਸੀ। ਇਸ ਪ੍ਰਕਾਰ ਖੇਡਣ ਵਾਲਿਆਂ ਅਤੇ ਦੇਖਣ ਵਾਲਿਆਂ ਕੋਲ ਬਹੁਤ ਖੁਲਾ ਵਕਤ ਹੋਣਾ ਚਾਹੀਦਾ ਸੀ। ਪੂਰੇ ਪੰਜ ਦਿਨ ਸਮਝ ਲਵੋ ਇਹ ਵਿਹਲੇ ਬੰਦਿਆਂ ਦੀ ਹੀ ਖੇਡ ਸੀ। ਰੇਡੀਓ ਤੋਂ ਅੱਖੀਂ ਡਿੱਠਾ ਹਾਲ ਕੁਮੈਂਟਰੀ ਸੁਣ ਕੇ ਹਰ ਬੰਦਾ ਜ਼ਰੂਰ ਖਲੋ ਕੇ ਪੁੱਛਦਾ ਸੀ ਹੁਣ ਕੀ ਸਕੋਰ ਹੈ? ਉਸ ਤੋਂ ਬਾਅਦ ਟੈਲੀਵੀਜਨ ਆਉਣ ਨਾਲ ਇਹ ਘਰ ਘਰ ਪਹੁੰਚ ਗਈ। ਖਾਸ ਕਰਕੇ ਬੀਬੀਆਂ ਵਾਸਤੇ ਘਰ ਬੈਠਿਆਂ ਵਿਹਲਾ ਵਕਤ ਗੁਜ਼ਾਰਨ ਵਾਸਤੇ ਚੰਗਾ ਸਾਧਨ ਬਣ ਗਿਆ। ਇਕ ਪਾਸੇ ਤਾਂ ਟੈਲੀਵੀਜਨ ਦੀਆਂ ਅਨੇਕਾਂ ਕੰਪਣੀਆਂ ਮੈਦਾਨ ਵਿਚ ਆ ਗਈਆਂ ਅਤੇ ਉਹਨਾਂ ਦੇ ਵੱਖ ਵੱਖ ਚੈਨਲਾਂ ਨੇ ਇਕ ਗਾਹੜ ਪੈਦਾ ਕਰ ਦਿੱਤਾ ਅਤੇ ਇਸ ਤਕਨੀਕ ਦਾ ਹਰ ਰੋਜ਼ ਵਿਕਾਸ ਹੀ ਹੁੰਦਾ ਜਾ ਰਿਹਾ ਹੈ। ਦੂਸਰੇ ਪਾਸੇ ਗੇਂਦ ਬੱਲੇ ਦੀ ਖੇਡ ਵਾਲਿਆਂ ਵੀ ਨਿਤ ਨਵੇਂ ਬਦਲਾਅ ਕਰਕੇ ਇਸ ਖੇਡ ਨੂੰ ਵੱਧ ਤੋਂ ਵੱਧ ਹਰਮਨ ਪਿਆਰਾ ਬਨਾਉਣ ਦੇ ਜਤਨ ਜਾਰੀ ਰੱਖੇ ਹਨ। ਪਹਿਲਾਂ ਇਕ ਦਿਵਸੀ ਮੈਚ ਆਰੰਭ ਹੋਏ ਜਿਸ ਵਿਚ ਨਿਸਚਿਤ ਤੌਰ ਤੇ ਨਤੀਜਾ ਨਿਕਲਣ ਲੱਗ ਪਿਆ। ਦਰਸ਼ਕਾਂ ਦੀ ਦਿਲਚਸਪੀ ਵਧਦੀ ਗਈ। ਨਾਲੋਂ ਨਾਲ ਰੰਗੀਨ ਟੀ ਵੀ, ਰੰਗਦਾਰ ਵਰਦੀਆਂ ਅਤੇ ਮਸਾਲੇਦਾਰ ਕੁਮੈਂਟਰੀ ਵੀ ਇਸ ਵਰਤਾਰੇ ਵਿਚ ਸ਼ਾਮਲ ਹੋ ਗਈ। ਸੰਸਾਰ ਕੱਪ ਸ਼ੁਰੂ ਹੋ ਗਏ ਅਤੇ ਇਸ ਖੇਡ ਦਾ ਨਵਾਂ ਸਰੂਪ ਟੀ. ਟਵੰਟੀ ਸ਼ੁਰੂ ਹੋ ਗਿਆ। ਭਾਵ ਵੀਹ ਵੀਹ ਓਵਰਾਂ ਦੀ ਖੇਡ। ਇਸ ਦੇ ਵੀ ਸੰਸਾਰ ਕੱਪ ਆਰੰਭ ਹੋ ਗਏ ਹਨ। ਖੇਡ ਦੇ ਇਸ ਨਵੇਂ ਸਰੂਪ ਵਿਚ ਚੌਕੇ ਛਿੱਕਿਆਂ ਅਤੇ ਵਿਕਟਾਂ ਉਡਣ ਦੀ ਭਰਮਾਰ ਹੋ ਗਈ ਅਤੇ ਲੋਕਾਂ ਦੀ ਦਿਲਚਸਪੀ ਨੂੰ ਸਫਲਤਾਪੂਰਬਕ ਉਤੇਜਨਾ ਵਿਚ ਬਦਲਣ ਵਾਸਤੇ ਅਲਪ ਬਸਤਰਾਂ ਵਾਲੀਆਂ ਕੁੜੀਆਂ ਦੇ ਨਾਚ ਵੀ ਸ਼ੁਰੂ ਹੋ ਗਏ। ਫੇਰ ਵੱਖ ਵੱਖ ਮੁਲਕਾਂ ਜਾਂ ਸੂਬਿਆਂ ਦੀਆਂ ਟੀਮਾਂ ਦੀ ਥਾਂ ਤੇ ਦੁਨੀਆ ਦੇ ਚੋਣਵੇਂ ਖਿਡਾਰੀਆਂ ਦੀ ਬੋਲੀ ਦੇ ਕੇ ਖਰੀਦ ਕੇ ਵੱਖ ਵੱਖ ਕਲੱਬਾਂ ਵਿਚ ਵੰਡ ਕੇ ਇਹ ਖੇਡ ਮਨੋਰੰਜਨ ਹੀ ਮਨੋਰੰਜਨ ਬਣਾ ਦਿੱਤੀ ਗਈ। ਇਹਨਾਂ ਵੱਖ ਵੱਖ ਟੀਮਾਂ ਨੂੰ ਖਰੀਦਣ ਲਈ ਅਰਬ ਪਤੀ ਲੋਕ ਵਪਾਰੀ ਅਤੇ ਫਿਲਮਾਂ ਦੇ ਐਕਟਰ ਅਤੇ ਸਿਆਸੀ ਬੰਦੇ ਵੀ ਮੋਹਰਲੀ ਕਤਾਰ ਵਿਚ ਆ ਗਏ। ਕੋਈ ਜ਼ਾਹਰਾ ਰੂਪ ਵਿਚ ਕੋਈ ਗੁਪਤ ਰੂਪ ਵਿਚ। ਦੁਨੀਆ ਦੇ ਗਰੀਬ ਮੁਲਕਾਂ ਦਾ ਮੋਹਰੀ ਭਾਰਤ ਕ੍ਰਿਕਿਟ ਦੇ ਮਾਮਲੇ ਵਿਚ ਦੁਨੀਆ ਦਾ ਅਮੀਰ ਤਰੀਨ ਮੁਲਕ ਬਣ ਗਿਆ ਹੈ। ਅਖਬਾਰ ਦੀ ਸੁਰਖੀ ਹੈ "ਅਰਬ ਪਤੀਆਂ ਨੂੰ ਪਾਲ ਰਹੀ ਹੈ ਕ੍ਰਿਕਟ।" ਕ੍ਰਿਕਿਟ ਨਾਲ ਸਬੰਧਤ ਵੱਡੇ ਬੰਦਿਆਂ ਦੇ

ਚਰਚੇ ਆਸਮਾਨਾਂ ਵਿਚ ਨੇ। ਹਜ਼ਾਰ ਹਜ਼ਾਰ ਕਰੋੜ ਰੁਪਏ ਦੀ ਜਾਇਦਾਦਾਂ ਵਾਲੇ ਇਸਦੇ ਮੋਹਰੀ ਬਣੇ ਹਨ। ਇਸ ਦੀਆਂ ਟੀਮਾਂ ਦੀ ਖਰੀਦ ਵਿਚ ਬੇਨਾਮੀ ਲੋਕਾਂ ਦੇ ਚਰਚੇ ਹਨ। ਭਾਰਤ ਦਾ ਇਕ ਕੇਂਦਰੀ ਮੰਤਰੀ ਆਪਣੀ ਕੁਰਸੀ ਖੁਹਾ ਚੁੱਕਾ ਹੈ। ਕਈਆਂ ਦੇ ਅਸਤੀਫਿਆਂ ਦੀ ਮੰਗ ਹੈ। ਹੁਣ ਭਾਰਤ ਦਾ ਇਕਮ ਟੈਕਸ ਮਹਿਕਮਾ ਵੀ ਹਰਕਤ ਵਿਚ ਹੈ। ਨਿੱਤ ਨਵੇਂ ਸਕੈਂਡਲ ਦਾ ਚਰਚਾ ਹੈ। ਪੰਜ ਕਰੋੜ ਦਾ ਟੈਕਸ ਤਾਂ ਪੰਜਾਬ ਦੀ ਟੀਮ ਵਲ ਸੁਣੀਦਾ ਹੈ। ਪਤਾ ਨਹੀਂ ਕਿਸ ਕਿਸ ਦੇ ਹੱਥ ਡਾਲਰਾਂ ਨਾਲ ਰੰਗੇ ਪਏ ਹਨ। ਪ੍ਰਧਾਨ ਮੰਤਰੀ ਤਕ ਇਹ ਮਾਮਲਾ ਪਹੁੰਚ ਗਿਆ ਹੋਇਆ ਹੈ ਅਤੇ ਪਾਰਲੀਮੈਂਟ ਵਿਚ ਨਿਤ ਰੌਲਾ ਪੈ ਰਿਹਾ ਹੈ। ਮਹੀਨਾ ਭਰ ਤੋਂ ਉਤੇ ਹੋ ਗਿਆ ਹੈ ਇਸ ਵਰਤਾਰੇ ਨੂੰ। ਕੁਝ ਸਮਾਂ ਤਾਂ ਖੇਡ ਦੇਖਣ ਨੂੰ ਲੱਗਦਾ ਹੈ ਬਾਕੀ ਸਾਰਾ ਵਕਤ ਵੱਖ ਵੱਖ ਚੈਨਲਾਂ ਤੇ ਖੇਡ ਦੀ ਵਿਆਖਿਆ ਅਤੇ ਕਿਆਫਿਆਂ ਤੇ ਲੱਗ ਰਿਹਾ ਹੈ। ਗਰੀਬ ਦੇਸ਼ ਦੇ ਲੋਕ ਕਿਨੇ ਵੱਡੇ ਵੱਡੇ ਬੰਦਿਆਂ ਦਾ ਢਿੱਡ ਭਰ ਰਹੇ ਹਨ। ਨਾਲ ਹੀ ਸਭ ਨੂੰ ਅੰਗਰੇਜ਼ੀ ਬੋਲਣੀ ਸਿਖਾ ਰਹੇ ਹਨ। ਬਹੁਤ ਵੱਡੇ ਤਮਾਸ਼ੇ ਵਿਚ ਲੋਕਾਂ ਦੀਆਂ ਜੇਬਾਂ ਕਟੀਆਂ ਜਾ ਰਹੀਆਂ ਹਨ ਪਰ ਤਮਾਸ਼ੇ ਦਾ ਕਮਾਲ ਹੈ ਕਿ ਜਿਨ੍ਹਾਂ ਦੀਆਂ ਜੇਬਾਂ ਕੱਟੀਆਂ ਜਾ ਰਹੀਆਂ ਹਨ ਉਹ ਕ੍ਰਿਕਟ ਪ੍ਰੇਮ ਵਿਚ ਖੀਵੇ ਹੋਏ ਪਏ ਹਨ। ਬੰਗਲੂਰੂ ਦੇ ਸਟੇਡੀਅਮ ਬਾਹਰੋਂ ਮਿਲੇ ਬੰਬ ਤੇ ਜ਼ਖਮੀ ਹੋਏ ਲੋਕ ਹੋਰ ਵੀ ਗੰਭੀਰ ਸੰਕੇਤ ਕਰ ਰਹੇ ਹਨ।

## ਸੰਸਾਰ ਕਬੱਡੀ ਕੱਪ

ਕ੍ਰਿਕਟ ਦੀ ਹਨੇਰੀ ਵਿਚ ਪੰਜਾਬ 'ਚ ਖੇਡੇ ਗਏ ਸੰਸਾਰ ਕੱਪ ਕਬੱਡੀ ਟੂਰਨਾਮੈਂਟ ਇਕ ਸੁਗੰਧ ਸੁਮੀਰ ਵਾਂਗ ਹੋਇਆ ਹੈ। ਟੈਲੀਵੀਜਨ ਤੇ ਕ੍ਰਿਕਟ ਪੱਧਰ ਤੇ ਤਾਂ ਨਹੀਂ ਪਰ ਫੇਰ ਵੀ ਬਹੁਤ ਜ਼ੋਰਦਾਰ ਢੰਗ ਨਾਲ ਕਬੱਡੀ ਦੇ ਮੁਕਾਬਲੇ ਲੋਕਾਂ ਵੇਖੇ ਹਨ। ਖੇਡ ਮੈਦਾਨਾਂ ਵਿਚ ਭਾਰੀ ਭੀੜਾਂ ਨੇ ਪੰਜਾਬ ਦੀ ਮਾਂ ਖੇਡ ਕਬੱਡੀ ਨੂੰ ਭਰਪੂਰ ਉਤਸਾਹ ਅਤੇ ਆਨੰਦ ਨਾਲ ਤੱਕਿਆ ਹੈ। ਇਸ ਟੂਰਨਾਮੈਂਟ ਦੀ ਵਿਸ਼ੇਸ਼ਤਾ ਇਹ ਸੀ ਕਿ ਭਾਵੇਂ ਬਹੁਤੇ ਖਿਡਾਰੀ ਪੰਜਾਬੀ ਸਨ ਪਰ ਫੇਰ ਵੀ ਉਹ ਵੱਖ ਵੱਖ ਮੁਲਕਾਂ ਦੀਆਂ ਟੀਮਾਂ ਆਪਣੇ ਆਪਣੇ ਦੇਸ਼ ਦੀਆਂ ਪ੍ਰਤਿਨਿਧ ਸਨ। ਇਹਨਾਂ ਵਿਚ ਵਿਸ਼ੇਸ਼ ਗੱਲ ਇਹ ਸੀ ਕਿ ਈਰਾਨ ਦੇਸ਼ ਦੀ ਖਾਲਸ ਈਰਾਨੀ ਮੁਸਲਮ ਭਰਾਵਾਂ ਦੀ ਟੀਮ ਆਪਣੇ ਦੇਸ਼ ਵਲੋਂ ਸ਼ਾਮਲ ਸੀ ਜੋ ਹੌਲੀ ਹੌਲੀ ਤਰੱਕੀ ਕਰਕੇ ਬਹੁਤ ਉਪਰ ਆ ਜਾਵੇਗੀ। ਪਹਾੜਾਂ ਵਰਗੀਆਂ ਛਾਤੀਆਂ ਤੇ ਦਿਓ ਕਦ ਪਹਿਲਵਾਨ ਜਦ ਧਾਵਾ ਕਰਦੇ ਜਾਂ ਧਾਵੀ ਨੂੰ ਰੋਕਦੇ ਤਾਂ ਇਹ ਵਾਰ ਤਾਂ ਕੁਰਲਾਹਟ ਛਿੜ ਪੈਂਦੀ। ਪਾਕਿਸਤਾਨ ਤੋਂ ਭਰਵੇਂ ਸਰੀਰਾਂ ਵਾਲੇ ਪਹਿਲਵਾਨਾਂ ਦੀ ਸ਼ਮੂਲੀਅਤ ਸੱਚ ਮੁੱਚ ਹੀ ਕਮਾਲ ਦੀ ਗੱਲ ਸੀ ਜੋ ਬਹੁਤ ਸੁਆਗਤਯੋਗ ਵੀ ਹੋ ਨਿਬੜੀ। ਫੇਰ ਹੋਰ ਵਧੀਆ ਗੱਲ ਸੀ ਠੇਠ ਪੰਜਾਬੀ ਵਿਚ ਕੁਮੈਂਟਰੀ ਲੋਕਾਂ ਨੂੰ ਸੁਨਣ ਨੂੰ ਮਿਲੀ ਅਤੇ ਕੰਨਾਂ 'ਚੋਂ ਕ੍ਰਿਕਿਟ ਕੁਮੈਂਟਰੀ ਦੀ ਉਲ੍ਹੀ ਲੱਥੀ। ਪ੍ਰੋ. ਮੱਖਣ ਸਿੰਘ ਅਤੇ ਪ੍ਰਿੰਸੀਪਲ ਸਵਰਨ ਸਿੰਘ ਜਿਹੇ ਸ਼ਬਦਾਂ ਅਤੇ ਆਵਾਜ਼ ਦੇ ਧਨੀ ਗੱਲਾਂ ਨਾਲ ਹੀ ਕਬੱਡੀ ਖੇਡ ਖਿਡਾ ਜਾਂਦੇ ਬਹੁਤ ਬਹੁਤ ਸਵਾਗਤਯੋਗ। ਕ੍ਰਿਕਟ ਦੀਆਂ ਡਾਂਸਿੰਗ ਕੁੜੀਆਂ ਦੇ ਮੁਕਾਬਲੇ ਭਗਵੰਤ ਮਾਨੇ ਦੇ ਟੋਟਕੇ ਮਨੋਰੰਜਨ ਦਾ ਤੋੜ ਵੀ ਸਨ। ਪੰਜਾਬ ਸਰਕਾਰ ਨੇ ਕਬੱਡੀ ਖੇਡ ਨੂੰ ਗੋਦ ਲੈ ਕੇ ਵੱਖ ਵੱਖ ਸ਼ਹਿਰਾਂ ਵਿਚ ਜ਼ੋਰਦਾਸ ਮੈਚ ਕਰਵਾ ਕੇ ਅਤੇ ਅੰਤਲੇ ਮੈਚ ਦੇ ਜੇਤੂਆਂ ਦੀ ਟੀਮ ਨੂੰ ਇਕ ਕਰੋੜ ਦਾ ਇਨਾਮ ਦੇ ਕੇ ਭਾਰੀ ਜੱਸ ਖੱਟਿਆ ਹੈ। ਇਸ ਤੋਂ ਇਲਾਵਾ ਸਾਰੇ ਪੁਆਇੰਟ ਜਿੱਤਣ ਵਾਲਿਆਂ ਨੂੰ ਭਾਰੀ ਵਿਅਕਤੀਗਤ ਇਨਾਮ ਇਸ ਖੇਡ ਨੂੰ ਹੋਰ ਵੀ ਲੋਕ ਪ੍ਰਿਯ ਬਨਾਉਣਗੇ। ਸਭ ਤੋਂ ਵੱਡੀ ਗੱਲ, ਜਿਸ ਭਾਰੀ ਗਿਣਤੀ ਵਿਚ ਲੋਕਾਂ ਨੇ ਦੁਪਹਿਰ ਤੋਂ ਲੈ ਕੇ ਰਾਤ ਤਕ ਦੇ ਮੁਕਾਬਲਿਆਂ ਵਿਚ ਦਰਸ਼ਕਾਂ ਵਜੋਂ ਸ਼ਿਰਕਤ ਕੀਤੀ ਉਹ ਸ਼ੁਭ ਸੰਕੇਤ ਹੈ। ਸ. ਸੁਖਬੀਰ ਸਿੰਘ ਬਾਦਲ ਦੀ ਇਹ ਪਹਿਲਕਦਮੀ ਭਾਰਤੀ ਦੀਆਂ ਅਸਲ ਖੇਡਾਂ ਵਾਸਤੇ ਬਹੁਤ ਸਹਾਇਕ ਸਿੱਧ ਹੋਵੇਗੀ ਅਤੇ ਕਬੱਡੀ ਓਲੰਪਿਕਸ ਤੱਕ ਪੁਜੇਗੀ ਇਕ ਦਿਨ ਆਖਰ। ਇਹ ਆਸ ਵੀ ਹੈ ਅਰਦਾਸ ਵੀ।

*—ਜਗਜੀਤ ਸਿੰਘ ਵਰਿਆਮ*

## ਸੰਤ ਹਰਜਿੰਦਰ ਸਿੰਘ ਸਟੀਲਮੈਨ

ਯੂ. ਕੇ ਦੀ ਪ੍ਰਸਿੱਧ ਹਸਤੀ ਸੰਤ ਹਰਜਿੰਦਰ ਸਿੰਘ ਸਟੀਲਮੈਨ ਸੋਮਵਾਰ ੧੨ ਅਪ੍ਰੈਲ ੨੦੧੦ ਨੂੰ ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ ਹਨ। ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ਸਨਿਚਰਵਾਰ ੧੭ ਅਪ੍ਰੈਲ ਨੂੰ ਪਾਇਆ ਗਿਆ। ਆਪ ਬੀਰ ਪਿੰਡ ਵਾਲੇ ਸੂਬਾ ਅਵਤਾਰ ਸਿੰਘ ਜੀ ਦੇ ਸਪੁੱਤਰ ਸਨ।

# ਗੁਰੂ ਦਰਬਾਰ ਦਾ ਚੋਬਦਾਰ ਸੂਬਾ — ਸੂਬਾ ਭਗਵਾਨ ਸਿੰਘ ਫੱਤੇਵਾਲ

—ਸੁਵਰਨ ਸਿੰਘ ਵਿਰਕ

ਪੰਜਾਬ ਵਿਚ ਮਿਲਣ ਵਾਲੀਆਂ ਵਿਭਿੰਨ ਦਸਤਕਾਰ ਜਾਤੀਆਂ ਵਿਚੋਂ, ਕਲਾਲ ਜਾਤੀ ਦੀ ਸੰਖਿਆ ਇਕ ਹਜ਼ਾਰ ਵੱਸੋਂ ਪਿੱਛੇ ੫੬ ਸੀ। ਇਹਨਾਂ ਦਾ ਕੰਮ ਦੀ ਪੁਰਾਤਨ ਵੰਡ ਅਨੁਸਾਰ ਪੁਸ਼ਤੈਨੀ ਕਿੱਤਾ ਦਾਰੂ ਕਸ਼ੀਦ ਕਰਨਾ, ਇਸ ਨੂੰ ਸੰਗ੍ਰਹਿ ਕਰਨਾ ਅਤੇ ਫਿਰ ਇਸਦਾ ਵਿਤਰਣ ਕਰਨਾ ਸੀ। ਇਸ ਲਈ ਹਰ ਵੱਡੇ ਛੋਟੇ ਪਿੰਡ ਕਸਬੇ ਜਾਂ ਸ਼ਹਿਰ ਵਿਚ ਇਹਨਾਂ ਦੇ ਘਰਾਂ ਦੀ ਵੱਧ ਘੱਟ ਸੰਖਿਆ ਮਿਲਦੀ ਸੀ। ਅੱਧਿ ਕਲਾਲ ਹਿੰਦੂ ਭਾਈਚਾਰੇ ਨਾਲ ਅਤੇ ਬਾਕੀ ਅੱਧਿ ਦੋ ਬਰਾਬਰ ਹਿੱਸਿਆਂ ਵਿਚ, ਇਸਲਾਮ ਅਤੇ ਸਿੱਖ ਧਰਮ ਨਾਲ ਸਬੰਧਿਤ ਸਨ। ਇਹ ਵੱਖਰੀ ਗੱਲ ਹੈ ਕਿ ਜਦੋਂ ਦਾਰੂ ਦੇ ਉਤਪਾਦਨ ਅਤੇ ਵਿਤਰਣ ਨੂੰ ਆਪਣੀ ਆਮਦਨੀ ਦਾ ਮੁੱਖ ਸਰੋਤ ਸਮਝ ਕੇ ਰਾਜ ਨੇ ਆਪਣੇ ਹੱਥ ਵਿਚ ਲੈ ਲਿਆ ਤਾਂ ਇਸ ਸਮੁਦਾਇ ਦੇ ਲੋਕਾਂ ਨੇ ਇਹ ਕਿੱਤਾ ਛੱਡ ਕੇ, ਵਿਸ਼ੇਸ਼ ਕਰ ਸਿੱਖਾਂ ਅਤੇ ਮੁਸਲਮਾਨਾਂ ਨੇ, ਵਣਜ ਵਿਉਪਾਰ ਨੂੰ ਆਪਣੀ ਉਪਜੀਵਿਕਾ ਬਣਾਇਆ ਅਤੇ ਉਹ ਬੂਟ ਜੁੱਤੀਆਂ, ਢਾਬੇ ਅਤੇ ਸਬਜ਼ੀ ਵੇਚਣ ਦਾ ਕੰਮ ਕਰਨ ਲੱਗ ਪਏ ਜਿਸ ਤੋਂ ਕਥਿਤ ਉੱਚ ਜਾਤੀਆਂ ਦੇ ਲੋਕ ਉਸ ਸਮੇਂ ਝਿਜਕਦੇ। ਉਹ ਆਪਣੀ ਵਿਹਾਰ ਕੁਸ਼ਲਤਾ, ਊਰਜਾ ਅਤੇ ਪਰਹੇਜ਼ਗਾਰੀ ਲਈ ਵਿਖਿਆਤ ਹਨ ਜਿਹਾ ਕਿ ਉਨ੍ਹਾਂ ਬਾਰੇ ਕਹਾਵਤ ਹੈ ਕਿ ਮੌਤ ਤਾਂ ਝੁਕ ਸਕਦੀ ਹੈ ਪਰ ਕਲਾਲ ਨਹੀਂ। ਪੰਜਾਬ ਵਿਚ ਉਹਨਾਂ ਨੂੰ ਆਪਣੇ ਨਿਗੂਣੇ ਮੁੱਢ ਦੇ ਬਾਵਜੂਦ, ਵਿਸ਼ੇਸ਼ ਹਾਲਤਾਂ ਨੇ ਉਚ ਸਥਾਨ ਤੇ ਪੁਚਾ ਦਿੱਤਾ। ਕਿਉਂਕਿ ਕਪੂਰਥਲਾ ਦਾ ਰਾਜ ਘਰਾਣਾ, ਉਸ ਸੱਦਾ ਸਿੰਘ ਕਲਾਲ ਤੋਂ ਤੁਰਦਾ ਹੈ ਜਿਸ ਨੇ ਲਾਹੌਰ ਦੇ ਨੇੜੇ ਆਹਲੂ ਪਿੰਡ ਬੱਧਾ ਅਤੇ ਉਸ ਦੇ ਪੜਪੋਤੇ ਬਦਰ ਸਿੰਘ ਨੇ, ਜਿਲ੍ਹੇ ਦੇ ਇਕ ਛੋਟੇ ਸਰਦਾਰ ਦੀ ਪੁੱਤਰੀ ਵਿਆਹੀ, ਜਿਸ ਵਿਚੋਂ ਜੱਸਾ ਸਿੰਘ ਜਨਮਿਆ, ਜੋ ਰਣਜੀਤ ਸਿੰਘ ਦੇ ਸੱਤਾਸੀਨ ਹੋਣ ਤੋਂ ਪਹਿਲਾਂ ਪੰਜਾਬ ਦੇ ਸਿੱਖ ਮੁਖੀਆਂ ਵਿਚੋਂ ਸਭ ਤੋਂ ਪ੍ਰਭਾਵਸ਼ਾਲੀ ਤੇ ਸ਼ਕਤੀਸ਼ਾਲੀ ਹੋਇਆ, ਇਸ ਲਈ ਜੱਸਾ ਸਿੰਘ ਆਹਲੂਵਾਲੀਆ ਅਖਵਾਇਆ। ਸੋ ਸਾਰੇ ਸਿੱਖ ਕਲਾਲ (ਅਤੇ ਬਹੁਤ ਸਾਰੇ ਹਿੰਦੂ ਵੀ) ਆਪਣੇ ਆਪ ਨੂੰ ਆਹਲੂਵਾਲੀਏ ਅਖਵਾਉਣ ਲੱਗ ਪਏ। ਇਸੇ ਤਰ੍ਹਾਂ ਮੁਸਲਮਾਨ ਕਲਾਲ ਖ਼ੁਦ ਨੂੰ ਕੱਕੇਜ਼ਈ ਕਹਾਉਣ ਲੱਗੇ। ਸੰਨ ੧੮੮੧ ਈ. ਦੀ ਜਨਸੰਖਿਆ ਮੁਤਾਬਿਕ ਪੰਜਾਬ ਅਤੇ ਇਸਦੀਆਂ ਦੇਸੀ ਰਿਆਸਤਾਂ ਵਿਚ ਇਸ ਭਾਈਚਾਰੇ ਦੀ ਕੁੱਲ ਗਿਣਤੀ ੪੦,੧੫੦ ਸੀ। ਕੇਂਦਰੀ ਅਤੇ ਪੂਰਬੀ ਪੰਜਾਬ ਦੇ ਜਿਲ੍ਹਿਆਂ ਵਿਚ ਇਹ ਵਾਹਵਾ ਗਿਣਤੀ ਵਿਚ ਸਨ ਜਦੋਂ ਕਿ ਅੰਮ੍ਰਿਤਸਰ ਜਿਲ੍ਹੇ ਵਿਚ ੨੧੨੧ ਗਿਣਤੀ ਸੀ।1

ਸਿੱਖ ਇਤਿਹਾਸ ਵਿਚ, ਮਿਸਲਾਂ ਬਣਨ ਤੋਂ ਪਹਿਲਾਂ ਦੋ ਜੱਸਾ ਸਿੰਘ ਵੱਡੇ ਜਥੇਦਾਰ ਸਨ। ਇਕ ਦਾ ਜ਼ਿਕਰ ਉਪਰ ਆ ਚੁੱਕਾ ਹੈ ਦੂਜਾ ਈਚੋਗਿਲ (ਲਾਹੌਰ) ਦਾ ਸੀ, ਜਿਸ ਅੰਮ੍ਰਿਤਸਰ ਵਿਚ ਰਾਮ ਰਾਉਣੀ ਕੱਚਾ ਕਿਲਾ, ਜੰਗੀ ਨਜ਼ਰੀਏ ਤੋਂ ਬਣਾਇਆ। ਹੁਣ ਇਨ੍ਹਾਂ ਦੋਹਾਂ ਜੱਸਾ ਸਿੰਘਾਂ ਦਾ ਨਿਖੇੜਾ ਕਰਨ ਲਈ ਕਿਲੇ ਵਾਲੇ ਨੂੰ ਰਾਮਗੜ੍ਹੀਆ ਤੇ ਦੂਜੇ ਨੂੰ ਆਹਲੂਵਾਲੀਆ ਕਿਹਾ ਜਾਣ ਲੱਗਾ। ਇਸ ਤਰ੍ਹਾਂ ਸਾਰੇ ਤਰਖਾਣ ਸਿੰਘ ਰਾਮਗੜ੍ਹੀਏ ਅਖਵਾਉਣ ਲੱਗ ਪਏ। ਸਤਿਗੁਰੂ ਰਾਮ ਸਿੰਘ ਜੀ ਦੁਆਰਾ ਥਾਪੇ ਨਾਮਧਾਰੀ ਸੰਤ ਖਾਲਸੇ ਵਿਚ, ਜਦੋਂ ੧੮੬੧-੬੫ ਈ. ਦੇ ਦਰਮਿਆਨ ਆਪ ਨੇ ਮੁਤਵਾਜ਼ੀ ਸਰਕਾਰ ਦੇ ਸੰਕਲਪ ਹੇਠ, ਸੂਬਿਆਂ ਦੀ ਸਥਾਪਨਾ ਕੀਤੀ ਤਾਂ ਪੰਜਾਬ ਦੀਆਂ ਮਹੱਤਵਪੂਰਨ ਜਾਤੀਆਂ ਜੱਟਾਂ ਅਤੇ ਰਾਮਗੜ੍ਹੀਆਂ ਵਿਚੋਂ, ਜਦੋਂ ਸੂਬੇ ਥਾਪੇ ਗਏ ਤਾਂ ਸਤਿਗੁਰੂ ਜੀ ਵਰਗਾ ਦੂਰ-ਦਰਸ਼ੀ ਵਿਅਕਤੀਤਵ, "ਸੁਲਤਾਨ-ਉਲ-ਕੌਮ" ਦਾ ਲਕਬ ਧਾਰਨ ਕਰਨ ਵਾਲੇ, ਮਹਾਰਾਜਾ ਜੱਸਾ ਸਿੰਘ ਆਹਲੂਵਾਲੀਏ ਨਾਲ ਸੰਬੰਧਿਤ, ਇਸ ਮਹੱਤਵਪੂਰਨ ਭਾਈਚਾਰਕ ਸਮੂਹ ਨੂੰ ਸੂਬਿਆਂ ਦੀ ਸਥਾਪਨਾ ਸਮੇਂ ਕਿਵੇਂ ਨਜ਼ਰ ਅੰਦਾਜ਼ ਕਰ ਸਕਦੇ ਸਨ। ਸਤਿਗੁਰੂ ਜੀ ਦੀ ਇਸ ਚੋਣ ਵਿਚ ਖਰੇ ਉਤਰਨ ਵਾਲੇ ਉਹਨਾਂ ਦੁਆਰਾ ਥਾਪੇ, ਬਾਈ ਸੂਬਿਆਂ ਵਿਚੋਂ ਇਕ ਸਨ— ਸੂਬਾ ਭਗਵਾਨ ਸਿੰਘ ਫੱਤੇਵਾਲ। ਜ਼ਿਲ੍ਹਾ ਅੰਮ੍ਰਿਤਸਰ ਦੀ ਅਜਨਾਲਾ ਤਹਿਸੀਲ ਵਿਚ ਗੰਥਗੜ ਫੱਤੇਵਾਲ ਆਦਿਕ ਆਹਲੂਵਾਲੀਏ ਸਰਦਾਰਾਂ ਦੀ ਮਾਲਕੀ ਵਾਲੇ ਪਿੰਡ ਸਨ ਜਿਹਨਾਂ ਦੇ ਕੁਝ ਪਰਿਵਾਰ ਅੰਮ੍ਰਿਤਸਰ ਸ਼ਹਿਰ ਵਿਚ ਵੀ ਰਹਿੰਦੇ ਸਨ। ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਲੰਮਾਂ ਸਮਾਂ ਨਾਮਧਾਰੀ ਦਰਬਾਰ (ਤਕਰੀਬਨ ਤਿੰਨ ਦਹਾਕਿਆਂ ਤੱਕ) ਦੀ ਪ੍ਰਧਾਨਗੀ ਕਰਨ ਵਾਲੇ ਅਤੇ ਮੁੜ

ਦੇਸ਼ ਦੀ ਰਾਜਧਾਨੀ ਵਿਚ ਆਬਾਦ ਹੋਣ ਵਾਲੇ, ਸ੍ਰ. ਲਛਮਣ ਸਿੰਘ ਵੀ ਗੰਥਗੜ੍ਹ ਦੇ ਆਹਲੂਵਾਲੀਆ ਦੇ ਉਪਰੋਕਤ ਸੂਬਾ ਜੀ ਵਾਲੇ ਖਾਨਦਾਨ ਦੇ ਹੀ ਰੁਕਨ ਸਨ। ਜਿਸ ਪਰਿਵਾਰ ਦੀ ਪ੍ਰਿਸ਼ਠ ਭੂਮੀ ਤੇ ਉੱਘੇ ਨਾਮਧਾਰੀ ਪੰਜਾਬੀ ਸਾਹਿਤਕਾਰ, ਸੰਤ ਇੰਦਰ ਸਿੰਘ ਚੱਕਰਵਰਤੀ ਇਉਂ ਰੋਸ਼ਨੀ ਪਾਉਂਦੇ ਹਨ—

"ਸਰਦਾਰ ਲਛਮਨ ਸਿੰਘ ਜੀ ਨਾਮਧਾਰੀ ਪੰਥ ਦਾ ਗੌਰਵ ਤੇ ਮਾਨ ਹਨ। ਆਪ ਜੀ ਦੇ ਖਾਨਦਾਨ ਵਿਚੋਂ ਹੀ ਸਨ ਸਰਦਾਰ ਭਗਵਾਨ ਸਿੰਘ ਜੀ ਜਿਨ੍ਹਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣਾ ਸੂਬਾ ਨੀਯਤ ਕੀਤਾ ਸੀ। ਜਿਹੜੇ ਆਪਣੀ ਖੁਸ਼ੀ ਨਾਲ ਸ੍ਰੀ ਹਜ਼ੂਰ ਦੇ ਦੀਵਾਨ ਜਾਂ ਦਰਬਾਰ ਸਮੇਂ ਚਾਂਦੀ ਦਾ ਆਸਾ ਹੱਥ ਵਿਚ ਫੜ ਕੇ ਚੋਬਦਾਰੀ ਦੀ ਸੇਵਾ ਕਰਨ ਨੂੰ ਇਜ਼ਤ ਸਮਝਦੇ ਸਨ। ਮਾਈ ਜੁਆਲਾ ਦੇਈ ਜੀ ਨੇ ਵੀ ਇਸੇ ਖਾਨਦਾਨ ਨੂੰ ਭਾਗ ਲਾਏ ਸਨ। ਜੋ ਹਜ਼ੂਰ ਦੇ ਦਰਸ਼ਨ ਕਰਨ ਰੰਗੂਨ ਗਏ ਸਨ, ਜਿਨ੍ਹਾਂ ਦੇ ਨਾਂ ਕਈ ਹੁਕਮਨਮੇ ਹਨ, ਜਿਨ੍ਹਾਂ ਨੂੰ ਪੜ੍ਹ ਕੇ ਸਿੱਖ ਦਾ ਈਮਾਨ ਤਾਜ਼ਾ ਹੋ ਜਾਂਦਾ ਹੈ।

"ਆਪ ਜੀ ਦੇ ਪਿਤਾ ਸ੍ਰੀਮਾਨ ਸਰਦਾਰ ਸ਼ੇਰ ਸਿੰਘ ਜੀ ਨੇ ਇਕ ਜ਼ੀਨ ਸਮੇਤ ਘੋੜੀ ਸ੍ਰੀ ਸਤਿਗੁਰੂ ਜੀ ਦੀ ਭੇਟ ਕੀਤੀ। ਨਾਲ ਹੀ ਘੋੜਿਆਂ ਦੀ ਸੇਵਾ ਕਰਨ ਲਈ ਇਕ ਲਾਇਕ ਤੇ ਤਜਰਬਾਕਾਰ ਦਰੋਗਾ ਵੀ ਪੇਸ਼ ਕੀਤਾ।"

ਗੰਥਗੜ੍ਹ ਅਤੇ ਫੱਤੇਵਾਲ ਇਹ ਦੋਵੇਂ ਪਿੰਡ ਇਸ ਇਕੋ ਪਰਿਵਾਰ ਦੀ ਮਾਲਕੀ ਵਾਲੇ ਸਨ। ਇਸ ਲਈ ਇਹਨਾਂ ਪਿੰਡਾਂ ਨਾਲ ਸਬੰਧਿਤ ਪ੍ਰਸਿੱਧ ਨਾਮਧਾਰੀਆਂ ਵਿਚੋਂ ਇਕ ਭਾਈ ਕਿਸ਼ਨ ਸਿੰਘ, ਜੋ ਕੂਕਾ ਅੰਦੋਲਨ ਦੀਆਂ ਕਸ਼ਮੀਰ ਅਤੇ ਨੈਪਾਲ ਆਦਿ ਵਿਦੇਸ਼ੀ ਸਰਗਰਮੀਆਂ ਦੇ ਸੰਚਾਲਕ-ਸੰਸਥਾਪਕ ਹੋਣ ਸਦਕਾ, ਇਕ ਲੋਹ ਪੁਰਖ ਦੇ ਤੌਰ ਤੇ ਜਾਣੇ ਜਾਂਦੇ ਹਨ। ਉਹਨਾਂ ਦਾ ਪਿੰਡ ਕਿਤੇ ਗੰਥ ਗੜ੍ਹ ਅਤੇ ਕਿਤੇ ਫੱਤੇਵਾਲ ਲਿਖਿਆ ਮਿਲਦਾ ਹੈ। ਉਂਜ ਅਜਨਾਲਾ ਥਾਣੇ ਦੇ ਹੋਰ ਮਹੱਤਵਪੂਰਨ ਕੂਕਿਆਂ ਦੇ ਪਿੰਡ ਸਨ, ਅਜਨਾਲਾ, ਰਾਜਾਸਾਂਸੀ, ਸੈਂਸਰਾ ਕਲਾਂ, ਸਕਤੂ ਨੰਗਲ, ਗੋਨੀਵਾਲਾ, ਮੋਹਰ, ਅੱਧੀ ਵਾਲਾ, ਮੱਲੂ ਨੰਗਲ, ਕੜਿਆਲ।3

ਮਹੱਤਵਪੂਰਨ ਕੂਕਿਆਂ ਵਾਲੀ, ੧੮੮੧ ਦੀ ਲਿਸਟ ਵਿਚ ਬੇਸ਼ਕ ਸਰਕਾਰੀ ਖੁਫੀਆ ਜਾਣਕਾਰੀ ਦੇ ਅਭਾਵ ਵਿਚ, ਭਗਵਾਨ ਸਿੰਘ ਹੋਰਾਂ ਨੂੰ ਸੂਬਾ ਦੀ ਥਾਂ ਮਹੰਤ ਲਿਖਿਆ ਹੈ, ਪਰ ਹੋਰ ਜਾਣਕਾਰੀ ਇਉਂ ਦਰਜ ਹੈ: "ਲਾਹੌਰ ਸਰਕਲ ਦੇ ਅੰਮ੍ਰਿਤਸਰ ਜ਼ਿਲ੍ਹੇ ਦਾ ਸੀਰੀਅਲ ਨੰ. ੨, ਭਗਵਾਨ ਸਿੰਘ ਮਹੰਤ" ਪੁੱਤਰ ਗੁਰਦਿਤ ਸਿੰਘ, ਧੰਦਾ : ਕੋਈ ਨਹੀਂ ਪਿੰਡ ਫੱਤੇਵਾਲ, ਥਾਣਾ ਅਜਨਾਲਾ, ਪੀਲੀ ਭਾਹ ਮਾਰਦਾ ਚੇਹਰਾ ਉੱਚਾ ਨੱਕ, ਕੱਦ ਲੰਬਾ, ਉਮਰ ੪੫ ਸਾਲਾਂ ਦੇ ਲਗ ਪਗ ਅਤੇ ਦਰਸ਼ਨੀ ਜੁਆਨ ਹੈ। ਸਭਾਉ ਤੇ ਆਦਤਾਂ ਵਾਲੇ ਖਾਨੇ ਵਿਚ ਦਰਜ ਹੈ : ਪਿਛਲੇ ਕੁਝ ਵਰ੍ਹਿਆਂ ਤੋਂ ਇਹ ਵਿਅਕਤੀ ਅੰਮ੍ਰਿਤਸਰ ਸ਼ਹਿਰ ਵਿਚ ਰਹਿੰਦਾ ਰਿਹਾ ਹੈ, ਜਿਥੇ ਇਸ ਦਾ ਆਪਣੇ ਫਿਰਕੇ ਤੇ ਚੋਖਾ ਪ੍ਰਭਾਵ ਹੈ। ਇਸਦਾ ਕੰਮ ਹੈ ਨਵੇਂ ਲੋਕਾਂ ਨੂੰ ਕੂਕਾਂ ਜਾਂ ਨਾਮਧਾਰੀ ਬਨਾਉਣਾ। ਉਪਰ ਇਸੇ ਲਿਸਟ ਵਿਚ ਨੰਬਰ 1 ਤੇ ਵਰਣਿਤ ਨੈਣਾਂ ਸਿੰਘ ਵਰਿਆਹ ਵਾਲੇ ਨਾਲ ਇਹ ਵਿਅਕਤੀ ੧੮੭੭ ਈ. ਵਿਚ ਰੰਗੂਨ ਵੀ ਹੋ ਆਇਆ ਹੈ।"੪

ਉਪਰੋਕਤ ਲਿਸਟ ਵਿਚ ਇਸੇ ਜ਼ਿਲ੍ਹੇ ਦੇ ਸੀਰੀਅਲ ਨੰ. ੯ ਤੇ ਕਾਲਾ ਸਿੰਘ ਪੁੱਤਰ ਹਰਦਿਤ ਸਿੰਘ ਦਾ ਜ਼ਿਕਰ ਆਉਂਦਾ ਹੈ, ਜੋ ਪਿੰਡ ਫੱਤੇ ਵਾਲ ਦਾ ਹੀ ਵਾਹੀਵਾਨ ਹੈ, ਜਿਸ ਦੀ ਉਮਰ ੫੦ ਦੇ ਆਸ ਪਾਸ ਇਕ ਲਤ ਵਿਚ ਨੁਕਸ ਹੋਣ ਕਾਰਨ ਸੋਟੀ ਨਾਲ ਤੁਰਦਾ ਹੈ, ਇਹ ਛੇਤੀ ਭੜਕ ਪੈਣ ਵਾਲਾ ਝਗੜਾਲੂ ਬਿਰਤੀ ਦਾ ਚੰਗੇ ਗੁਜ਼ਾਰੇ ਵਾਲਾ ਕੱਟੜ ਕੂਕਾ ਲਿਖਿਆ ਹੈ ਜਿਸਦਾ ਵੀ ਵਾਹਵਾ ਅਸਰ ਰਸੂਖ ਬਿਆਨਿਆ ਗਿਆ ਹੈ।੫ ਮਾਲੂਮ ਹੁੰਦਾ ਹੈ ਕਿ ਸੂਬਾ ਜੀ ਅਤੇ ਇਹ ਕਾਲਾ ਸਿੰਘ ਚਾਚੇ ਤਾਏ ਦੇ ਪੁੱਤ ਭਰਾ ਹਨ।

ਸਤਿਗੁਰੂ ਰਾਮ ਸਿੰਘ ਜੀ ਦਾ ਮਿਸ਼ਨ ਦੋ-ਅਰਥਾ ਸੀ। ਸਿੱਖ ਰਹੁ ਰੀਤ ਨੂੰ ਮੁੜ ਬਹਾਲ ਕਰਕੇ, ਬਾਣੀ ਤੇ ਬਾਣੇ ਦੀ ਸਾਂਝ ਪੀਡੀ ਕਰਕੇ, ਸਿੱਖੀ ਦੀ ਆਤਮਾ ਨਾਲ ਏਕਾਕਾਰ ਕਰਨਾ। ਸਾਂਝੇ ਪੰਜਾਬੀ ਰਾਜ ਦੇ ਗੁਆਚੇ ਗੌਰਵ ਨੂੰ ਮੁੜ ਸੁਰਜੀਤ ਕਰਨ ਲਈ, ਆਮ ਲੋਕਾਂ ਨੂੰ ਸ਼ਕਤੀ ਦੇ ਅਸਲੀ ਸੋਮੇ ਦੱਸਦਿਆਂ, ਇਕ ਵਿਆਪਕ ਜਨ ਅਧਾਰ ਵਾਲੀ ਵਿਸ਼ਾਲ ਲੋਕ ਲਹਿਰ ਲਾਮਬੰਦ ਕਰਨੀ, ਜਿਸ ਨਾਲ ਜੁੜ ਰਹੇ ਸਨ ਨਿਤ ਨਵੀਂ ਭੂਮਿਕਾ ਨਿਭਾਹੁਣ ਵਾਲੇ ਸੂਬਾ ਭਗਵਾਨ ਸਿੰਘ ਜਿਹੇ ਸੂਝਵਾਨ ਲੋਕ। ਪੰਜਾਬੀ ਵਾਰਾਂ ਦੇ ਬਾਦਸ਼ਾਹ, ਹਰਸਾ ਸਿੰਘ ਚਾਤਰ ਸਤਿਗੁਰੂ ਜੀ ਦੀ ਇਸ ਪਰਿਵਰਤਨਕਾਰੀ ਭੂਮਿਕਾ ਨੂੰ, ਗੁਰਬਾਣੀ ਦੇ ਮੁਹਾਵਰੇ ਵਿਚ, ਕੂਕਿਆਂ ਦੀ ਵਾਰ ਵਿਚ, ਇਉਂ ਕਾਨੀਬੰਦ ਕਰ ਗਏ ਹਨ :

"ਉਸ ਕਲਜੁਗ ਅੰਦਰ ਆ ਕੇ,
ਸਤਜੁਗ ਵਰਤਾਇਆ।
ਉਸ ਸੁੱਤਾ ਮੁਲਕ ਪੰਜਾਬ ਦਾ
ਲਾ ਅਣਖ ਜਗਾਇਆ।

ਉਸ "ਕੰਨਾ ਮੰਨਾ ਕੁਰਰ" ਸੀ,
ਜਿਸ ਕੰਨੀਂ ਪਾਇਆ।
ਉਹ ਬਣਿਆ ਸਾਧ ਸ਼ੈਤਾਨ ਤੋਂ,
ਅਸਚਰਜ ਵਿਆਖਿਆ।
ਜਦ ਪੈਂਦਾ ਡਿਠਾ ਜੱਗ ਤੇ
ਜ਼ੁਲਮਾਂ ਦਾ ਸਾਇਆ।
ਤਦ "ਜੁਗ ਜੁਗ ਭਗਤ
ਉਪਾਇਕੈ ਪੈਜ ਰਖਦਾ ਆਇਆ।"

੧੮੬੮ ਈ. ਵਿਚ ਜੇ ਡੋਨੋਵਨ, ਦੋਰਾਹੇ ਵਿਖੇ ਤਾਇਨਾਤ ਦਿੱਲੀ ਰੇਲਵੇ ਦੇ ਇਕ ਅਧਿਕਾਰੀ ਨੇ, ਭਾਰਤ ਦੇ ਵਾਇਸਰਾਏ ਨੂੰ ਲੰਮੇ ਚੌੜੇ ਪੱਤਰ ਲਿਖੇ, ਜਿਹਨਾਂ ਵਿਚ ਗੁਰੂ ਰਾਮ ਸਿੰਘ ਨੂੰ ਇਹ ਕਹਿੰਦੇ ਦੱਸਿਆ ਗਿਆ ਕਿ ਦੇਸ਼ 'ਹਿੰਦੂ' ਦਾ ਹੈ। ਈਸਾਈਆਂ ਦੁਆਰਾ ਰਾਜ ਕਰਨ ਦਾ ਸਮਾਂ ਖਤਮ ਹੋਣ ਵਾਲਾ ਹੈ। ਹਰ ਕੂਕਾ ਜੋ ਸਫਾ ਜੰਗ ਲੱਕ ਨਾਲ ਬੰਨ੍ਹੀ ਫਿਰਦਾ ਹੈ, ਇਸ ਨਾਲ ਉਹ ਕਿਸੇ ਵੇਲੇ ਵੀ ਵਿਦੇਸ਼ੀਆਂ ਦੇ ਲਹੂ ਦੁਆਰਾ, ਆਪਣੀ ਪਿਆਸ ਬੁਝਾ ਸੱਕਦਾ ਹੈ। ਇਸ ਲਈ ਇਹਨਾਂ ਨੂੰ ਲੋਹੇ ਦੀ ਛੜ ਵਾਲੇ ਹੱਥ ਨਾਲ, ਹੁਣੇ ਦਬਾ ਦਿਉ। ਗੁਰੂ ਨੇ ਬਾਈ ਸੂਬੇ ਵੀ ਥਾਪ ਦਿਤੇ ਹਨ ਜੋ ਸਾਰੇ ਮੁਲਕ ਵਿਚ ਬ੍ਰਿਟਿਸ਼ ਸਰਕਾਰ ਵਿਰੁਧ ਬਗਾਵਤ ਦਾ ਪਰਚਾਰ ਕਰਦੇ ਫਿਰਦੇ ਹਨ। ਇਹਨਾਂ ਸੂਬਿਆਂ ਦੇ ਨਾਵਾਂ ਵਿਚ (ਜੋ ਜ਼ਿਆਦਾ ਤਰ ਗਲਤ ਮਲਤ ਹਨ) ਉਹ ਮਾਝੇ ਦੇ ਭਗਵਾਨ ਸਿੰਘ ਦਾ ਨਾਮ ਵੀ ਲਿਖਦਾ ਹੈ ਉਹ ਕਹਿੰਦਾ ਹੈ ਕਿ ਗੁਰੂ ਰਾਮ ਸਿੰਘ ਹਰ ਸੂਬੇ ਦੇ ਹਿੱਸੇ ਦਾ ਇਲਾਕਾ, ਜੋ ਉਹ ਲੈਣਾ ਚਾਹੁੰਦਾ ਹੈ, ਆਪਣੇ ਰਜਿਸਟਰ ਵਿਚ ਉਸ ਸੂਬੇ ਦੇ ਨਾਮ ਲੱਗੇ ਲਿਖ ਦਿੰਦਾ ਹੈ ਤਾਂ ਕਿ ਕੂਕਾ ਰਾਜ ਆਉਣ ਦੇ ਉਹਨਾਂ ਨੂੰ ਦਿਤਾ ਜਾ ਸਕੇ। ਅੱਗੇ ਚੱਲ ਕੇ ਇਹ ਸ੍ਰੀਮਾਨ ਲਿਖਦੇ ਹਨ ਕਿ ਪਟਿਆਲਾ ਰਾਜਾ ਨੂੰ ਕਿਹਾ ਜਾਵੇ ਕਿ ਉਹ ਆਪਣੀ ਰਿਆਸਤ ਦੇ ਸਾਰੇ ਕੂਕੇ ਬਰਤਾਨਵੀ ਸਰਕਾਰ ਦੇ ਹਵਾਲੇ ਕਰ ਦੇਵੇ ਤਾਂਕਿ ਇਹਨਾਂ ਨੂੰ 'ਯੁਧ-ਬੰਦੀਆਂ' ਦੇ ਤੌਰ ਤੇ ਵਰਤਿਆ ਜਾ ਸੱਕੇ।੬

੧੮੬੭ ਈ. ਦੇ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਅਤੇ ਇਸ ਵਰ੍ਹੇ ਦੀਪਮਾਲਾ ਦੇ ਮੇਲੇ ਸਮੇਂ, ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਜਿਹਨਾਂ ੨੨ ਸੂਬਿਆਂ ਦੇ ਨਾਮ ਪਤੇ ਲਿਖੇ, ਸਰਕਾਰੀ ਰੀਕਾਰਡ ਵਿਚ ਮਿਲਦੇ ਹਨ, ਉਹਨਾਂ ਵਿਚ ਸੂਬਾ ਭਗਵਾਨ ਸਿੰਘ ਜੀ ਦਾ ਨਾਮ ਨਹੀਂ ਮਿਲਦਾ ਸਗੋਂ ਕੁਝ ਐਸੇ ਨਾਮ ਜਿਹਾ ਕਿ ਜਗਰਾਉਂ ਦਾ ਪੰਡਿਤ ਰਾਮ ਜੱਸ ਅਤੇ ਰਾਗੀ ਲਾਭ ਸਿੰਘ ਅੰਮ੍ਰਿਤਸਰ, ਦੇ ਨਾਮ ਮਿਲਦੇ ਹਨ ਜੋ ਨਾਮਧਾਰੀ ਇਤਿਹਾਸਕ ਸਰੋਤਾਂ ਮੁਤਾਬਿਕ, ਸੂਬੇ ਨਹੀਂ ਥਾਪੇ ਗਏ ਸਨ। ਜਦੋਂ ਕਿ ਨਿਧਾਨ ਸਿੰਘ ਆਲਿਮ, ਇੰਦਰ ਸਿੰਘ ਚੱਕਰਵਰਤੀ, ਨਾਹਰ ਸਿੰਘ ਐਮ.ਏ., ਦਲੀਪ ਸਿੰਘ ਨਾਮਧਾਰੀ, ਪ੍ਰੋ. ਕਿਰਪਾਲ ਸਿੰਘ ਕਸੇਲ ਆਦਿਕ, ਸੂਬਾ ਭਗਵਾਨ ਸਿੰਘ ਹੋਰਾਂ ਨੂੰ ਬਾਈ ਸੂਬਿਆਂ ਵਿਚੋਂ ਇਕ ਸੂਬਾ ਮੰਨਦੇ ਹਨ। ਡਾ. ਫੌਜਾ ਸਿੰਘ ਬਾਜਵਾ ਵੀ ਉਹਨਾਂ ਨੂੰ ਨਾਮਧਾਰੀ ਰਵਾਇਤ ਅਨੁਸਾਰ ਸੂਬਾ ਲਿਖਕੇ, ਰਵਾਇਤ ਨੂੰ ਸਰਕਾਰੀ ਖੁਫੀਆ ਤੰਤਰ ਦੀਆਂ ਅੱਧੀਆਂ ਅਧੂਰੀਆਂ ਜਾਣਕਾਰੀਆਂ ਤੋਂ ਵਧ ਅਧੀਮਾਨ ਦਿੰਦੇ ਹਨ। ਸ਼ੇਰ ਸੂਬਾ ਜੀ ਉਹ ਸੂਬੇ ਹਨ ਜੋ ਸ਼ਹਿਰ ਅੰਮ੍ਰਿਤਸਰ ਅਤੇ ਇਸਦੇ ਪੇਂਡੂ ਖੇਤਰ ਵਿਚ ਲਹਿਰ ਨੂੰ ਸਰਗਰਮ ਕਰ ਰਹੇ ਹਨ। ਬੇਸ਼ਕ ਅੰਮ੍ਰਿਤਸਰ ਸ਼ਹਿਰ ਵਿਚ ਹੀ ਇਕ ਬੜੇ ਪ੍ਰਸਿੱਧ ਸੂਬੇ ਸਾਹਿਬ ਸਿੰਘ ਹੋਰਾਂ ਦਾ ਭਾਈ ਰੂੜ ਸਿੰਘ ਵੀ ਸੂਬੇ ਵਜੋਂ ਤਾਇਨਾਤ ਹੈ। ਪਰ ਪੰਜਾਬ ਦੇ ਇਕ ਮਹੱਤਵਪੂਰਨ ਆਹਲੂਵਾਲੀਆ ਕਬੀਲੇ ਨਾਲ ਸਬੰਧਿਤ ਹੋਣ ਕਾਰਨ ਸੂਬਾ ਭਗਵਾਨ ਸਿੰਘ ਹੋਰਾਂ ਦੀ ਮਹੱਤਤਾ ਹੋਰ ਵੀ ਵੱਧ ਜਾਂਦੀ ਹੈ ਕਿਉਂਕਿ ਜਿੱਥੇ ਇਕ ਪਾਸੇ ਗੁਰੂ ਬਾਲਕ ਸਿੰਘ ਜੀ ਦੇ ਪਰਮੁੱਖ ਸ਼ਿਸ਼ ਅਤੇ ਸਹਿਯੋਗੀ ਸਾਈ ਜਵਾਹਰ ਮੱਲ ਜੀ ਹਜਰੋ ਵਾਲੇ ਆਹਲੂਵਾਲੀਏ ਸਨ, ਉੱਥੇ ਮਹਾ ਰਾਣੀ ਜਿੰਦਾਂ ਦਾ ਦੀਵਾਨ ਅਤੇ ਅਲਾਹਾਬਾਦ ਕਿਲੇ ਵਿਚ ਸੱਤ ਸਾਲ, ਸਿੱਖ ਰਾਜ ਦੇ ਖਾਤਮੇ ਬਾਦ, ਬਗਾਵਤ ਦੇ ਦੋਸ਼ ਹੇਠ ਕੈਦ ਕੱਟਣ ਵਾਲਾ , ਲਾਹੌਰ ਸ਼ਹਿਰ ਦਾ ਪ੍ਰਮੁੱਖ ਕੂਕਾ ਆਗੂ ਦੀਵਾਨ ਬੂਟਾ ਸਿੰਘ ਵੀ ਇਸੇ ਭਾਈਚਾਰੇ ਨਾਲ ਸਬੰਧਿਤ ਸੀ। ਬਾਅਦ ਵਿਚ ਪਹਿਲਾ ਨਾਮਧਾਰੀ ਇਤਿਹਾਸ ਲੇਖਕ, ਭਾਈ ਸੰਤੋਖ ਸਿੰਘ ਬਾਹੋਵਾਲ ਵੀ ਇਸ ਕਬੀਲੇ ਵਿਚੋਂ ਸੀ। ਇਹ ਸਾਰੇ ਬੜੇ ਕੱਟੜ ਕੂਕੇ ਸਿੱਧ ਹੋਏ ਅਤੇ ਸਰਕਾਰ ਅੰਗਰੇਜ਼ੀ ਨੂੰ, ਆਪਣੀਆਂ ਕਾਰਵਾਈਆਂ ਨਾਲ ਭੈਅ-ਭੀਤ ਕਰਦਿਆਂ ਹੋਇਆਂ, ਕਲਾਲ ਜਾਤੀ ਬਾਰੇ ਉਪਰ ਵਰਣਿਤ ਲੋਕ ਅਖਾਉਤ ਨੂੰ ਵੀ ਸਹੀ ਸਿੱਧ ਕਰ ਗਏ ਹਨ।

ਅੰਮ੍ਰਿਤਸਰ ਦੀ ਦੀਪਾਵਲੀ ੧੮੬੮ ਈ. ਤੋਂ ਬਾਦ, ਸਤਿਗੁਰੂ ਰਾਮ ਸਿੰਘ ਜੀ, ਮਾਝੇ ਦੀਆਂ ਸੰਗਤਾਂ ਨੂੰ ਨਿਹਾਲ ਕਰਦੇ ਹੋਏ ਸੂਬਾ ਭਗਵਾਨ ਸਿੰਘ ਤੇ ਹੋਰ ਕੂਕਾ ਆਗੂਆਂ ਦੇ ਪ੍ਰਸਿੱਧ ਪਿੰਡ ਵੱਤੋਵਾਲ ਵਿਚ ਦਰਸ਼ਨ ਦਿੰਦੇ ਹਨ। ਇਸ ਸਮੇਂ ਕਿਸੇ ਬੀਮਾਰੀ ਤੋਂ ਨਗਰ ਨਿਵਾਸੀਆਂ ਦੀ ਰੱਛਿਆ ਹੋਣ ਅਤੇ ਸਤਿਗੁਰੂ ਜੀ ਤੇ ਸੂਬਿਆਂ ਦੀ ਦਿਨ ਚਰਿਆ ਦਾ ਵੇਰਵਾ

ਵੀ ਸਾਡਾ ਪਹਿਲਾ ਇਤਿਹਾਸਕਾਰ ਇਉਂ ਵਰਣਨ ਕਰਦਾ ਹੈ। "ਫੱਤੇ ਵਾਲ ਮੇਂ ਬਿਮਾਰੀ ਪਈ ਸੀ। ਕਈ ਮਰਨੇ ਵਾਲੇ ਥੇ। ਅਰਜ ਕੀਤੀ ਜੀ ਰੱਛਿਆ ਕਰੋ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਕੜਾਹ ਪ੍ਰਸ਼ਾਦ ਕਰਕੇ ਇਆਣਿਆਂ ਨੂੰ ਛਕਾਵੋ ਪ੍ਰਸੰਨ ਕਰਕੇ। ਕੜਾਹ ਪ੍ਰਸ਼ਾਦ ਕਰਕੇ ਛਕਾਇਆ। ਸਭ ਰਾਜੀ ਹੋਇ ਗਏ ਜੋ ਬਿਮਾਰ ਸੇ। ਲੋਕਾਂ ਨੂੰ ਇਹ ਭਰੋਸਾ ਹੋਇਆ ਜੋ ਪੂਰਨ ਪੁਰਖ ਅਵਤਾਰ ਧਾਰਿਆ ਹੈ। ਕਈਆਂ ਨੇ ਭਜਨ ਲਿਆ ਸਿੰਘ ਸਜੇ।

"ਅੰਮ੍ਰਿਤ ਵੇਲੇ ਪਹਿਲੇ ਸ੍ਰੀ ਸਤਿਗੁਰੂ ਜੀ ਇਸ਼ਨਾਨ ਕਰਨ ਜਾਣਾ ਫੇਰ ਸੂਬਿਆਂ ਨੇ ਜਾਣਾ। ਫੇਰ ਪਹਿਰੇ ਵਾਲੇ ਸਿੰਘਾਂ ਨੇ ਸਭ ਨੂੰ ਜਗਾਇ ਦੇਣਾ। ਆਸਾ ਕੀ ਵਾਰ ਕਾ ਉਚਾਰਨ ਕਰਨਾ। ਕਰ ਕਰ ਕੇ ਇਸ਼ਨਾਨ ਸਭ ਸਿੰਘ ਆਇ ਬੈਠ ਭਜਨ ਕਰਨਾ। ਦਰਸ਼ਨ ਕਰਨਾ ਗੁਰੂ ਜੀ ਕਾ। ਮਾਨ ਸਰੋਵਰ ਜੋ ਸਤਿਗੁਰੂ ਰਾਮ ਸਿੰਘ ਜੀ ਹੈ ਤਿਸ ਵਿਚੋਂ ਨਾਮ ਕੇ ਮੋਤੀ ਚੁਗਦੇ ਹੈਂ ਸਿੰਘ। ਜਿਸਦੇ ਬਾਣੀ ਕੰਠ ਹੈ ਸੋ ਕੰਠੋਂ ਪੜਦੇ ਹੈਂ, ਪੜ੍ਹਿਆ ਹੋਇਆ ਪੁਸਤਕ ਉਤੋਂ ਪੜਨ ਲੱਗ ਜਾਂਦਾ ਹੈ। ਨਾਮ ਕਾ ਗੱਫਾ ਦਿਨੋਂ ਦਿਨ ਵਰਤਾਈ ਜਾਂਦੇ ਹੈਂ ਸਤਿਗੁਰੂ ਜੀ। ਸੰਤ ਖਾਲਸਾ ਵਧਦਾ ਜਾਂਦਾ ਹੈ। ਮਾਲਾ ਨਾਲ ਜੀਆਂ ਨੂੰ ਪਰੋਈ ਜਾਂਦੇ ਹੈਂ।

"ਸ਼ਰਦਾਈ ਛਕ ਕੇ ਮਦਾਨੇ ਜਾਇਕੇ ਇਸ਼ਨਾਨ ਕਰਨਾ, ਇਕਾਂਤ ਬੈਠ ਕੇ ਨਿਤਨੇਮ ਜਪੁ ਜਾਪ ਪੜ੍ਹਨਾ, ਪਹਿਲੇ ਭਜਨ ਕਰਨਾ। ਚੀਨੀ ਸੁਰਖੀ ਦੋਨੋਂ ਘੋੜੀਆਂ ਹੈਨ। ਬਾਹਰੋਂ ਔਣੇ ਕਾ ਜਾਂ ਵਕਤ ਹੋਣਾਂ ਤਾਂ ਸੁਰਖੀ ਔਣਾਂ ਪਹਿਰਾ ਦੂਰ ਖੜਾ ਰਹਿੰਦਾ ਸੀ। ਨਾਲੇ ਪੁਸ਼ਾਕ ਲਿਆਵਣੀ। ਪੁਸ਼ਾਕ ਗੁਰੂ ਜੀ ਪਾਇਕੇ ਫੇਰ ਸੁਰਖੀ ਪਰ ਚੜ੍ਹਕੇ ਔਣਾ ਡੇਰੇ ਮੇਂ। ਪੰਗਤ ਲਗਣੀ। ਗੁਰੂ ਜੀ ਪ੍ਰਸ਼ਾਦ ਛਕ ਕੇ ਛਿਨ ਭਰ ਬਰਾਜ ਜਾਣਾ, ਫੇਰ ਦੀਵਾਨ ਲਗਾਣਾ। ਦੀਵਾਨ ਕੇ ਬੀਚ ਗੁਰੂ ਜੀ ਦਰਸ਼ਨ ਦੇਂਦੇ ਹੈ। ਬੁੱਢਾ ਸਿੰਘ ਸੁਭਾਜ਼ਪੁਰ ਕਾ ਪਹਿਰੇ ਵਾਲਾ ਸੀ..."੭

ਇਸ ਦੌਰੇ ਤੇ ਪਹਿਲਾਂ ਜਦੋਂ ਸਤਿਗੁਰੂ ਜੀ ਮੁੱਠਡੇ ਵਿਖੇ ਇਕ ਸਪਤਾਹ ਤਕ ਰੁਕੇ ਤਾਂ ਇੱਥੇ ਹੀ ਫੱਤੇਵਾਲ ਦਾ ਹਰਦਿਤ ਸਿੰਘ ਆਪ ਦੀ ਅਗਵਾਨੀ ਲਈ, ਸੂਬਾ ਭਗਵਾਨ ਸਿੰਘ ਹੋਰਾਂ ਨੇ ਭੇਜਿਆ ਸੀ, ਜੋ ਆਪਦਾ ਚਾਚਾ ਜਾਂ ਤਾਇਆ ਸੀ। ਲੋਕ ਕਿਸ ਤਰ੍ਹਾਂ ਹੁੰਮ ਹੁੰਮਾ ਕੇ ਸਤਿਗੁਰ ਦਰਸ਼ਨਾਂ ਲਈ, ਰਾਜਸੀ ਆਕਾਂਖਿਆ ਤਹਿਤ ਵੀ ਆ ਰਹੇ ਸਨ ਇਹ ਵੇਰਵਾ ਵੀ ਬਾਹੋਵਾਲ ਜੀ ਪੇਸ਼ ਕਰਦੇ ਹਨ : ਸੱਤ ਦਿਨ ਸਤਿਗੁਰੂ ਜੀ ਮੁੱਠਡੀਂ ਰਹੇ। ਬਚਨ ਕੀਤਾ ਸਤਿਗੁਰੂ ਜੀ ਏਕ ਸਮੇਂ ਦੁਨੀਆਂ ਮੁਰਲੀ ਨਾਲ ਮੋਹੀ ਸੀ। ਤਿਸੀ ਤਰ੍ਹਾਂ ਮੇਰਾ ਸ਼ਬਦ ਮੁਰਲੀ ਹੈ, ਜੋ ਸੁਣੇਗਾ ਸੋ ਮੋਹਿਆ ਜਾਵੇਗਾ। ਖੜੇ ਹੋਇਕੇ ਗੁਰੂ ਜੀ ਬਚਨ ਕੀਤਾ ਤੁਸੀਂ ਮੈਨੂੰ ਕੀ ਜਾਣਿਆ ਹੈ। ਹਰਦਿੱਤ ਸਿੰਘ ਨੇ ਕਹਿਆ -ਤੁਸੀਂ ਸਾਡੇ ਪਾਤਸ਼ਾਹ ਹੋ। ਗੁਰੂ ਨਾਨਕ ਜੀ ਕਾ ਰੂਪ ਹੋ। ਹੋਰ ਪਿੰਡਾਂ ਦੇ ਭੀ ਸਿੰਘਾਂ ਬਹੁਤ ਆਏ ਹੋਏ ਸੇ। ਏਹ ਮਨਸ਼ਾ ਧਾਰ ਕੇ ਆਏ ਸੇ ਕਿ ਰਾਜ ਤਾਂ ਏਨਾਂ ਕਾ ਹੋ ਹੀ ਜਾਣਾ ਹੈ ਹੁਣੇ ਈ ਭਜਨ ਲੈ ਲਈਏ। ਅੱਗੋਂ ਹੀ ਮਿਲ ਪਈਏ। ਪਰਤਾਪ ਸਤਿਗੁਰੂ ਜੀ ਕਾ ਦੇਖ ਕੇ ਕਈ ਭਜਨ ਲੈ ਲੈ ਕਹਿੰਦੇ ਹੈ ਆਪ ਪ੍ਰਮੇਸਰ ਜੀ ਅਵਤਾਰ ਧਾਰਿਆ ਹੈ ਜੀਆਂ ਕਾ ਉਧਾਰ ਕਰਨੇ ਵਾਸਤੇ।"੮

ਸਤਿਗੁਰੂ ਜੀ ਦਾ ਸਾਰਾ ਹੀ ਉਦੇਸ਼ ਜਿੱਥੇ ਉਚ ਜੀਵਨ ਜਾਚ ਗ੍ਰਹਿਣ ਕਰਨ ਤੇ ਗੁਰਮਤਿ ਮਾਰਗ ਦਾ ਅਨੁਸਾਰੀ ਹੋਣ ਤੇ ਕੇਂਦਰਿਤ ਹੁੰਦਾ ਸੀ ਉਥੇ ਰਾਜਨੀਤਕ ਤੌਰ ਤੇ ਵੀ, ਆਪਦੇ ਸਿੰਘ ਪੈਰ ਪੈਰ ਤੇ ਬਰਤਾਨਵੀ ਬਸਤੀ ਵਾਦੀਆਂ ਦੁਆਰਾ ਸਿਰਜਿਤ ਸੰਸਥਾਵਾਂ ਨਾਲ ਟਕਰਾ ਰਹੇ ਸਨ। ਵਿਦੇਸ਼ੀ ਮਾਲ ਨਾਲ ਬਈਕਾਟ ਦੀ ਨੀਤੀ ਤੇ ਦ੍ਰਿੜਤਾ ਨਾਲ ਪਹਿਰਾ ਦਿਤਾ ਜਾ ਰਿਹਾ ਸੀ। ਅੰਗਰੇਜ਼ੀ ਸਰਕਾਰ ਅਤੇ ਉਸਦੇ ਹੱਥ ਠੋਕੇ ਦੇਸੀ ਰਾਜਿਆਂ ਦੀ ਪ੍ਰਭੂ ਸੱਤਾ ਨੂੰ ਵੰਗਾਰਿਆ ਜਾ ਰਿਹਾ ਸੀ। ਇਸੇ ਲਈ ਸ੍ਰੀ ਭੈਣੀ ਸਾਹਿਬ ਵਿਚ ਅਕਾਲ ਬੁੰਗਾ, ਰਾਮ ਮੰਦਰ (ਜਾਂ ਕ੍ਰਾਂਤੀ ਮੰਦਰ) ਅਤੇ ਨਾਮਧਾਰੀ ਸੰਤ ਖਾਲਸੇ ਦੀ ਪ੍ਰਭੂ ਸੱਤਾ ਦਾ ਪ੍ਰਤੀਕ ਸਫੈਦ ਤਿਕੋਨਾ ਧਵਜ ਖੰਡੇ ਸਮੇਤ, ਝੁਲਾਇਆ ਜਾ ਰਿਹਾ ਸੀ। ਦੁਨਿਆਵੀ ਝੂਠੀ ਸਰਕਾਰ ਦੇ ਮੁਕਾਬਲੇ "ਸਤਿਗੁਰੂ ਸੱਚਾ ਪਾਤਸ਼ਾਹ" ਲਹਿਰ ਦੇ ਮੁਖੀ ਨੂੰ ਕਿਹਾ ਜਾ ਰਿਹਾ ਸੀ। ਹੁਣ ਜਿਵੇਂ ਰਾਜ ਦਰਬਾਰਾਂ ਵਿਚ ਚੋਬਦਾਰ ਖੜ੍ਹੇ ਹੁੰਦੇ ਹਨ, ਸਿੰਘਾਂ ਦੇ ਆਪਣੇ ਦਰਬਾਰ ਵਿਚ ਚੋਬਦਾਰ ਖੜੇ ਕਰਨ ਤੇ, ਇਸ ਸੇਵਾ ਲਈ, ਸੂਬਾ ਭਗਵਾਨ ਸਿੰਘ ਫੱਤੇ ਵਾਲਾ ਜਿਹੇ ਵੱਡੇ ਸਰਦਾਰ ਤੇ ਦਰਸ਼ਨੀ ਜੁਆਨ ਨੂੰ ਹੀ ਯੋਗ ਜਾਤਾ। ਵਰਣਨ ਬਾਹੋਵਾਲ ਜੀ ਦੇ ਸ਼ਬਦਾਂ ਵਿਚ : "ਇਕ ਸਿੰਘ ਨੇ ਕਹਿਆ ਜੀ ਜੋ ਝੂਠੇ ਰਾਜੇ ਹੈਂ ਓਨਾਂ ਦੇ ਅੱਗੇ ਚੋਬਦਾਰ ਚਾਂਦੀ ਦੀ ਛਟੀ ਲੈ ਕੇ ਖੜ੍ਹੇ ਹੁੰਦੇ ਹੈਂ। ਤੁਸੀਂ ਤਾਂ ਜੀ ਸੱਚੇ ਪਾਤਸ਼ਾਹ ਹੋ। ਏਕ ਸਿੰਘ ਚਾਂਦੀ ਕੀ ਛਟੀ ਲੈ ਕੇ ਖੜਾ ਚਾਹੀਏ। ਬਾਬਾ ਬ੍ਰਹਮਾ ਸਿੰਘ ਛਟੀ ਲੈ ਆਇਆ। ਸੋ ਉਸ ਵਕਤ ਦੀਨ ਦਿਆਲ ਜੀ ਨਿਗਾਹ ਸਾਰਿਆਂ ਸਿੰਘਾਂ ਪਰ ਕੀਤੀ। ਭਗਵਾਨ ਸਿੰਘ ਫੱਤੇ ਵਾਲੀਏ ਨੂੰ ਸੱਦਕੇ ਛਟੀ ਚਾਂਦੀ ਦੀ ਫੜਾ ਕੇ ਖੜੇ ਕੀਤੇ। ਦੀਵਾਨ ਕੀ ਛਬ ਕੋ ਦੇਖ ਕੇ ਇੰਦਰ ਸਭਾ ਭੀ ਮਾਨੋ ਲੱਜਾ ਮਾਨ ਹੁੰਦੀ ਹੈ।੯

ਸ. ਭਗਵਾਨ ਸਿੰਘ ਹੋਰਾਂ ਨੂੰ ਚੋਬਦਾਰ ਦੀ ਸੇਵਾ ਸੰਭਾਵਿਤ ਤੌਰ ਤੇ ੧੮੭੦ ਈ. ਵਿਚ ਮਿਲਦੀ ਹੈ। ਕਿਉਂਕਿ ੧੮੭੧ ਈ. ਦੀ ਵੈਸਾਖੀ ਸਮੇਂ ਜਦੋਂ ਆਪ ਜੀ ਦਮਦਮਾ ਸਾਹਿਬ ਜਾਂਦੇ ਹਨ ਤਾਂ ਇਸ ਸੇਵਾ ਤੇ ਸੂਬਾ ਜੀ ਹਾਜ਼ਰ ਹਨ। ਬਾਹੋਵਾਲ ਜੀ ਇਸ ਵੈਸਾਖੀ ਉਤਸਵ ਤੇ ਕੂਕਿਆਂ ਦੇ ਨਾਲ ਸੱਤਾ ਧਾਰੀਆਂ ਦੇ ਇਸ਼ਾਰੇ ਤੇ, ਸਿੱਖ ਤਖ਼ਤਾਂ ਦੇ ਕਾਬਜ਼ ਪੁਜਾਰੀਆਂ ਦੇ ਮਾੜੇ ਸਲੂਕ ਦੀ ਚਰਚਾ ਵੀ!ਇਸੇ ਵੈਸਾਖੀ ਮੇਲੇ ਦੇ ਸਬੰਧ ਵਿਚ ਇਉਂ ਕਰਦੇ ਹਨ : "ਚਾਂਦੀ ਦੀ ਛਟੀ ਲਈ ਭਗਵਾਨ ਸਿੰਘ ਫਤੇਵਾਲ ਦਾ ਆਗੇ ਖੜਾ ਹੈ। ਰਾਗ ਹੋਣੇ ਲਗਾ। ਸਿੰਘ ਭੀ ਸੂਤਰ ਕੱਢਣੇਂ ਲਗੇ। ਪੁਜਾਰੀਆਂ ਨੂੰ ਦੇਖਕੇ ਦੁੱਖ ਹੋਇਆ ਜੋ ਅਕਾਲ ਬੁੰਗੀਆਂ ਨੇ ਲਿਖਾ ਹੈ ਕਿ ਕਲਾਮ ਪੜ੍ਹਦੇ ਹੈ ਸੋ ਕਲਾਮ ਜਰੂਰ ਹੈ ਕਿਉਂਕਿ ਕੇਸਾਂ ਕੀ ਬੇਅੱਦਬੀ ਕਰਦੇ ਹੈਂ। ਏਹ ਜਰੂਰ ਤਨਖਾਹੀਏ ਹੈਂ। ਏਨਾਂ ਨੂੰ ਗੁਰਦੁਵਾਰੀਂ ਨਾ ਚੜ੍ਹਨ ਦੇਵੋ। ਨਾ ਗੋਲਕ ਪੁਆਵੇ, ਨਾ ਇਨਾਂ ਕੀ ਅਰਦਾਸ ਕਰੋ। ਕਹਿੰਦੇ ਹੈਂ ਖਵਰੇ ਕੈਸਾ ਪੰਥ ਭੇਣੀ ਮੇਂ ਆਪਣਾ ਵੱਖਰਾ ਹੀ ਸਾਜਿਆ ਹੈ।

"ਸਤਿਗੁਰੂ ਜੀ ਦੇ ਦਰਸ਼ਨ ਕਰਨ ਲੁਕਾਈ ਉਲਟ ਪਈ। ਲੰਬੀ ਗਰਦਨ ਦੂਰ ਸੇ ਨਜ਼ਰੀ ਔਂਦੀ ਹੈ। ਸੋਦਰ ਪੜ੍ਹਿਆ ਅਰਦਾਸਾ ਕੀਤਾ। ਜੈਕਾਰਾ ਗਜਾਇਆ। ਸਿੰਘਾਂ ਕੇ ਚੇਹਰਿਆਂ ਪਰ ਲਾਲੀਆਂ ਹੈਂ।"੧੦

ਸੂਬਾ ਫਤਵਾਲ ਵੱਡੇ ਸਰਦਾਰ ਸਨ ਪਰ ਮਨ ਵਿਚ, ਗੁਰੂ ਦਰਬਾਰ ਦੀ ਚੋਬਦਾਰੀ ਕਰਨ ਲੱਗਿਆਂ, ਰਤਾ ਭਰ ਵੀ ਗਲਾਨੀ ਨਹੀਂ ਲਿਆਂਦੀ। ਸਗੋਂ ਇਸ ਨੂੰ ਵੱਡੇ ਭਾਗ ਸਮਝੇ। ਪ੍ਰੇਮ ਦੇ ਮੁਆਮਲੇ ਵਿਚ ਆਪਣੀ ਹਸਤੀ ਨੂੰ ਤਾਂ ਮਿਟਾਉਣਾ ਹੀ ਪੈਂਦਾ ਹੈ। ਕਦੇ ਕਿਸੇ ਨੇ ਪਿੰਡ ਦੇ ਸਰਦਾਰ ਨੂੰ, ਚੌਕੀਦਾਰ ਬਣਨ ਦੀ ਫੁਰਮਾਇਸ਼ ਪਾ ਦਿੱਤੀ ਸੀ ਤਾਂਕਿ ਰਾਤ ਭਰ "ਜਾਗਦੇ ਰਹੋ" ਦੇ ਰੂਪ ਵਿਚ ਆਪਣੇ ਸੱਜਣ ਦੇ ਬੋਲ ਤਾਂ ਸੁਣੇ ਜਾ ਸੱਕਣ :

"ਚੌਕੀਦਾਰਾ ਲੈ ਲੈ ਮਿੱਤਰਾ! ਤੇਰੇ ਲੱਗਦੇ ਨੇ ਬੋਲ ਪਿਆਰੇ।"

ਇਸੇ ਹੀ ਭਾਵਨਾ ਤਹਿਤ, ਗੁਰੂ ਦਰਸ਼ਨਾਂ ਦਾ ਅਨੰਦ ਲੁੱਟਣ ਲਈ ਫੱਤੇਵਾਲ ਜੀ ਚੋਬਦਾਰੀ ਲੈ ਲੈਂਦੇ ਹਨ।

ਛੇਤੀ ਹੀ ਬਾਅਦ ਅੰਮ੍ਰਿਤਸਰ, ਰਾਇਕੋਟ, ਮੋਰਿੰਡਾ ਆਦਿ ਬੁੱਚੜ-ਬੱਧ ਦੇ ਸਾਕੇ, ਨਾਮਧਾਰੀਆਂ ਸਿੰਘਾਂ ਨੇ ਜੂਨ ਜੁਲਾਈ ੧੮੭੧ ਵਿਚ ਵਰਤਾ ਦਿਤੇ। ਜਨਵਰੀ ੧੮੭੨ ਵਿਚ ਮਲੇਰਕੋਟਲੇ ਤੇ ਗਊਘਾਤੀਆਂ ਨੂੰ ਸਜ਼ਾ ਦੇਣ ਲਈ ਹੱਲਾ ਬੋਲ ਦਿੱਤਾ, ਭਾਈ ਹੀਰਾ ਸਿੰਘ ਲਹਿਣਾ ਸਿੰਘ ਹੋਰਾਂ ਦੇ ਮਸਤਾਨੇ ਦਲ ਨੇ। ਅੰਮ੍ਰਿਤਸਰ, ਰਾਇਕੋਟ, ਲੁਧਿਆਣੇ ਕੂਕੇ ਸਿੰਘ ਫਾਂਸੀਆਂ ਤੇ ਲਟਕਾ ਦਿੱਤੇ ਗਏ ਅਤੇ ਮਲੇਰਕੋਟਲੇ ਦੇ ਰੱਕੜ ਵਿਚ ਤੋਪਾਂ ਨਾਲ ਉਡਾਏ ਗਏ। ਕੁਝ ਕਾਲੇ ਪਾਣੀ ਭੇਜ ਦਿੱਤੇ ਗਏ। ਸ੍ਰੀ ਸਤਿਗੁਰੂ ਜੀ ਤੇ ਪ੍ਰਮੁੱਖ ਸੂਬੇ, ਪਹਿਲਾਂ ਅਲਾਹਾਬਾਦ ਅਤੇ ਫਿਰ ਮਾਰਚ ੧੮੭੨ ਈ. ਵਿਚ ਰੰਗੂਨ ਜਾਂ ਹੋਰਨੀਂ ਥਾਈਂ ਪੁਚਾ ਦਿੱਤੇ ਗਏ। ਨਾਮਧਾਰੀ ਸਰੋਤਾਂ ਮੁਤਾਬਿਕ ਦਰਬਾਰਾ ਸਿੰਘ ਰਾਇਪੁਰੀਆ ੧੮੭੫ ਈ. ਵਿਚ ਰੰਗੂਨ ਦਰਸ਼ਨ ਕਰਨ ਜਾਣ ਵਾਲਾ ਪਹਿਲਾ ਨਾਮਧਾਰੀ ਸਿੰਘ ਸੀ। ਉਹ ਜਿਹੜਾ ਹੁਕਮਨਾਮਾ ਲਿਆਇਆ, ਉਸ ਵਿਚ ਸਤਿਗੁਰੂ ਜੀ ਦੇ ਛੋਟੇ ਭਾਈ ਮਹਾਰਾਜ ਬੁੱਧ ਸਿੰਘ ਹੋਰਾਂ ਦਾ ਨਾਮ, ਆਪ ਦੁਆਰਾ ਗੁਰੂ ਹਰੀ ਸਿੰਘ ਕਰਨ ਦਾ ਆਦੇਸ਼ ਦਿੱਤਾ ਗਿਆ, ਕਿਉਂ ਜੁ ਇਹ ਹੁਣ ਨਾਮਧਾਰੀ ਸੰਤ ਖਾਲਸੇ ਦੀ ਸਿਖੀ ਨੂੰ ਹਰੀ ਰੱਖਣਗੇ।

ਅੰਗਰੇਜ਼ ਸਰਕਾਰ ਉਸ ਸਮੇਂ ਤਾਜ ਬਰਤਾਨੀਆ ਦਾ, ਸਾਰੇ ਬਰਤਾਨਵੀ ਹਿੰਦੁਸਤਾਨ ਵਿਚ, ਸਤਿਗੁਰੂ ਰਾਮ ਸਿੰਘ ਤੋਂ ਕੱਟੜ ਵੈਰੀ ਹੋਰ ਕੋਈ ਨਹੀਂ ਸੀ ਸਮਝਦੀ। ਇਸ ਲਈ ਰੰਗੂਨ ਵਿਚ ਜਿਥੇ ਆਪ ਨਜ਼ਰਬੰਦ ਸਨ ਉੱਥੇ ਨਾਮਧਾਰੀ ਸਿੱਖਾਂ ਨੂੰ ਜਾਣ ਦੀ ਆਗਿਆ ਨਹੀਂ ਸੀ। ਹਥਿਆਰ ਬੰਦ ਪਹਿਰੇ ਹੇਠ ਆਪ ਨੂੰ ਰੱਖਿਆ ਗਿਆ ਸੀ। ਆਪ ਨਾਲ ਗੱਲਬਾਤ ਕਰਨ, ਜ਼ੁਬਾਨੀ ਜਾਂ ਲਿਖਤੀ ਸੰਦੇਸ਼ਾਂ ਦਾ ਆਦਾਨ ਪ੍ਰਦਾਨ ਕਰਨ ਵਾਲਿਆਂ ਨੂੰ, ਕੈਦ ਵਿਚ ਸੁੱਟਣ ਦਾ ਸਖਤ ਹੁਕਮ ਸੀ। ਕਈ ਵਰ੍ਹੇ ਰੰਗੂਨ ਵਿਚ ਰੱਖਣ ਤੋਂ ਬਾਅਦ, ਜਦੋਂ ਪੰਜਾਬ ਵਿਚਲੀ ਨਾਮਧਾਰੀ ਸੰਗਤ ਅਤੇ ਸਤਿਗੁਰੂ ਰਾਮ ਸਿੰਘ ਵਿਚਾਲੇ, ਪੱਤਰਾਂ ਦਾ ਆਦਾਨ ਪਰਦਾਨ ਅਤੇ ਸਿੰਘਾਂ ਦੁਆਰਾ, ਦਰਸ਼ਨ ਦੀਦਾਰੇ ਕਰਨੇ ਰੋਕਣ ਵਿਚ, ਸਰਕਾਰ ਬੁਰੀ ਤਰ੍ਹਾਂ ਅਸਫਲ ਸਿੱਧ ਹੋਈ ਤਾਂ ਆਪ ਨੂੰ ੧੮੮੦ ਈ. ਦੇ ਸਿਤੰਬਰ ਮਹੀਨੇ ਹੋਰ ਦੁਰੇਡੇ, ਮਰਗੋਈ ਟਾਪੂ ਵਿਚ ਭੇਜ ਦਿੱਤਾ ਗਿਆ ਪਰ ਸਿਰਹਾਲੀ ਦੇ ਮੀਹਾਂ ਸਿੰਘ ਨੇ ਉੱਥੇ ਵੀ ਜਾ ਚਰਨ ਪਰਸੇ। ਇਸ ਤਰਾਸਦਿਕ ਸਥਿਤੀ ਦਾ ਬਖੂਬੀ ਚਿਤਰਣ ਭਾਈ ਹਰਨਾਮ ਸਿੰਘ ਬਗਲੀ ਵਾਲੇ ਦੀ, ਰਚਨਾ ਵਿਚ ਮਿਲਦਾ ਹੈ-

"ਕਈ ਸਿੰਘ ਸਿਦਕੀ ਬ੍ਰਮਾ ਮੁਲਖ ਜਾਕੇ,
ਮਿਲੇ ਗੁਰਾਂ ਨੂੰ ਕਸ਼ਟ ਉਠਾ ਓਥੇ
ਦੁੱਖ ਝੱਲਕੇ ਚੀਰ ਕੇ ਸਾਗਰਾਂ ਨੂੰ,
ਮਨੋ ਤਨੋ ਤੇ ਧਨ ਲਗਾ ਓਥੇ

ਧਰਕੇ ਤਲੀ ਤੇ ਸੀਸ ਨੂੰ ਜਾਇ ਮਿਲਦੇ,
ਸਚੇ ਇਸ਼ਕ ਦੀਆਂ ਬਾਜੀਆਂ ਲਾ ਓਥੇ
ਖੁਫੀਆ ਪੁਲਸੈ ਨੇ ਪਾਇਕੇ ਭੇਤ ਸਾਰਾ,
ਗੌਰਮਿੰਟ ਨੂੰ ਦੀਆ ਜਿਤਾ ਓਥੇ
ਗੌਰਮਿੰਟ ਨੇ ਤੁਰਤ ਹੀ ਸਤਿਗੁਰਾਂ ਨੂੰ,
ਕਿਸੇ ਹੋਰ ਥਾਂ ਦੀਆ ਪੁਚਾ ਓਥੇ
ਟੋਲ ਲਏ ਸਤਿਗੁਰ ਓਸੇ ਦੇਸ਼ ਵਿਚੋਂ,
ਮੀਹਾਂ ਸਿੰਘ ਨੇ ਢੂੰਡ ਢੂੰਡਾ ਓਥੇ
ਕੰਧਾਂ ਜੰਗਲੇ ਟੱਪ ਕੇ ਜਾ ਮਿਲਯਾ,
ਸਿਰ ਤਲੀ ਤੇ ਲਿਆ ਟਿਕਾ ਓਥੇ
ਮਿਲਦੇ ਹੋਰ ਭੀ ਰਹੇ ਹਰਨਾਮ ਸਿੰਘਾ,
ਪ੍ਰੇਮੀ ਮੌਤ ਨੂੰ ਜੱਫੀਆਂ ਪਾ ਓਥੇ।"11

ਇਹਨਾਂ ਪ੍ਰੇਮੀ ਜਨਾਂ ਵਿਚੋਂ ਹੀ ਸਨ, ਸੂਬਾ ਭਗਵਾਨ ਸਿੰਘ ਜੀ ਫੱਤੇਵਾਲ ਜੋ ਭਾਈ ਨੈਣਾਂ ਸਿੰਘ ਵਰਿਆਹ (ਅੰਮ੍ਰਿਤਸਰ) ਅਤੇ ਨਿਧਾਨ ਸਿੰਘ ਚੰਬਾ (ਅੰਮ੍ਰਿਤਸਰ) ਦੇ ਨਾਲ ਜੂਨ ੧੮੭੭ ਈ. ਵਿਚ ਰੰਗੂਨ ਪੁੱਜੇ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਖੁਸ਼ੀਆਂ ਲਈਆਂ ਅਤੇ ਸੰਗਤ ਦੇ ਨਾਮ ਹੁਕਮੰਨਾਮੇ ਵੀ ਲਿਆਂਦੇ। ਇਹ ਭਾਈ ਨੈਣਾ ਸਿੰਘ ਅੰਮ੍ਰਿਤਸਰ ਜ਼ਿਲ੍ਹੇ ਦਾ ਇਕ ਪ੍ਰਮੁੱਖ ਕੂਕਾ ਸੀ ਜਿਸਨੂੰ ਸਤਿਗੁਰੂ ਜੀ ਨੇ ਵੈਸਾਖੀ ੧੮੫੭ ਈ. ਸਮੇਂ ਪਹਿਲੇ ਪੰਜਾਂ ਵਿਚ ਨਾਮ ਦੀ ਦਾਤ ਬਖਸ਼ੀ ਸੀ। ੧੮੬੧ ਈ. ਹਰਦੁਆਰ ਦੀ ਅਰਧ ਕੁੰਭੀ ਸਮੇਂ ਮਸਤਾਨੀ ਅਵਸਥਾ ਵਿਚ, ਮਾਈ ਸਾਹਿਬੋ ਪੱਧਰੀ ਵਾਲੀ ਨੂੰ ਚਿਖਾ ਵਿਚ ਬੈਠਾ ਦਿੱਤਾ ਸੀ ਸਮੇਤ ਪੁੱਤਰ ਅਤੇ ਨੈਣਾ ਸਿੰਘ ਦੇ ਪੈਰ ਤੇ ਕੁਹਾੜੇ ਨਾਲ ਫੱਟ ਲਾ ਦਿੱਤਾ ਸੀ। ਕਵੀ ਨਿਰੰਜਨ ਸਿੰਘ ਮ੍ਰਿਗੇਸ਼ ਦੇ ਸ਼ਬਦਾਂ ਵਿਚ-

"ਚਿਖਾ ਵਿਚ ਰੱਖ ਸਾਹਿਬੋ ਕੁੰਦਨ ਬਨਾਇ ਦਿਤੀ
ਖਾਇ ਕੇ ਕੁਹਾੜਾ ਨੈਣਾ ਸਿੰਘ ਸਤਿਕਾਰਦਾ।
ਪਸ਼ੂ ਤੇ ਪ੍ਰੇਤੋਂ ਕੀਤੇ ਦੇਵ 'ਮ੍ਰਿਗੇਸ਼' ਕਵਿ
ਕੀਤਾ ਸੀ ਦੀਦਾਰ ਜਿਸ ਚੀਨੀ ਅਸਵਾਰ ਦਾ।"

ਇਹਨਾਂ ਸਿੰਘਾਂ ਦੁਆਰਾ ਲਿਆਂਦਾ ਇਕ ਹੁਕਮਨਾਮਾ ਸਰਕਾਰ ਨੇ ਕਿਵੇਂ ਪਕੜਿਆ, ਦਸਤਾਵੇਜਾਂ ਦੀ ਜੁਬਾਨੀ ਸੁਣੋ-

"ਭਗਤ ਸਿੰਘ ਪੁੱਤਰ ਜਵਾਹਰ ਸਿੰਘ ਨਿਵਾਸੀ ਨਾ ਮਾਲੂਮ, ਝੰਡਾ ਸਿੰਘ ਪੁੱਤਰ ਮਹਿਤਾਬ ਸਿੰਘ ਅਤੇ ਝੰਡਾ ਸਿੰਘ ਪੁੱਤਰ ਮੱਲਾ ਸਿੰਘ ਦੋਵੇਂ ਨਿਵਾਸੀ ਪਿੰਡ ਵਡਾਲਾ ਥਾਣਾ ਕੱਥੂ ਨੰਗਲ, ਜ਼ਿਲ੍ਹਾ ਅੰਮ੍ਰਿਤਸਰ ਭੈਣੀ (ਸਾਹਿਬ) ਨੂੰ ਜਾਂਦੇ ਸਾਹਨੇਵਾਲ ਦੇ ਰੇਲਵੇ ਪਲੇਟਫਾਰਮ ਤੇ ਪਕੜੇ ਗਏ। ਭਗਤ ਸਿੰਘ ਦੇ ਕਬਜ਼ੇ ਵਿਚੋਂ, ਗੁਰੂ ਰਾਮ ਸਿੰਘ ਦੁਆਰਾ ਲਿਖਤ ਉਸ ਬਾਗੀਆਨਾ ਪੱਤਰ ਦੇ ਕੁਝ ਹਿਸੇ ਮੌਸੂਲ ਹੋਏ, ਜਿਹੜਾ ਪੱਤਰ (ਹੁਕਮਨਾਮਾ) ੧੮੭੭ ਵਿਚ ਮਹੰਤ ਨੈਣਾ ਸਿੰਘ ਵਰਿਆਂਹ ਤੇ ਭਗਵਾਨ ਸਿੰਘ ਫੱਤੇਵਾਲ ਲੈ ਕੇ ਆਏ ਸਨ। ਝੰਡਾ ਸਿੰਘ ਪੁੱਤਰ ਮਹਿਤਾਬ ਸਿੰਘ ਪਾਸ ਇਕ ਤੁਰਨ ਫਿਰਨ ਵਾਲੀ ਛੜੀ ਸੀ ਜਿਸਦੀ ਮੁੱਠ ਪਿਤਲ ਦੀ ਬਣੀ ਸੀ ਅਤੇ ਇਸ ਵਿਚ ਕਾਗਜ਼ ਵਗੈਰਾ ਅਤੇ ਸੋਨੇ ਦੀਆਂ ੨੦੦ ਮੋਹਰਾਂ ਛਿਪਾਈਆਂ ਜਾ ਸਕਦੀਆਂ ਸਨ। ਕਿਉਂ ਜੁ ਉਪਰਲੇ ਹਿਸੇ ਨੂੰ ਹੇਠਲੇ ਖੋਲ ਨਾਲ, ਪੇਚਾਂ ਦੁਆਰਾ ਜੋੜਿਆ ਗਿਆ ਸੀ। ੩੦ ਮਾਰਚ ੧੮੮੧ ਨੂੰ ਉਪਰੋਕਤ ਤਿੰਨੇ ਨਾਮਧਾਰੀ ਡਿਪਟੀ ਕਮਿਸ਼ਨਰ ਲੁਧਿਆਣਾ ਦੇ ਪੇਸ਼ ਕੀਤੇ ਗਏ ਜਿਹਨੇ ਤਿੰਨਾਂ ਪਾਸੋਂ ਇਕ ਸਾਲ ਲਈ ਇਕ ਇਕ ਹਜ਼ਾਰ ਰੁਪੈ ਦੀ ਨੇਕ ਚਲਨੀ ਦੀ ਜ਼ਮਾਨਤ ਮੰਗ ਲਈ।12 ਯਾਦ ਰਹੇ ਕਿ ਇਹ ਰਕਮ ਅੱਜ ਦੇ ਪੰਜ ਲੱਖ ਰੁਪਏ ਦੇ ਬਰਾਬਰ ਹੈ ਅਤੇ ਜ਼ਮਾਨਤ ਨਾ ਦਿੱਤੇ ਜਾਣ ਦੀ ਸੂਰਤ ਵਿਚ ਇਹਨਾਂ ਸਿੰਘਾਂ ਨੂੰ ਮਿਥੀ ਮਿਆਦ ਲਈ ਜਿਹਲ ਵਿਚ ਰਹਿਣਾ ਪੈ ਸੱਕਦਾ ਸੀ।

ਭਾਈ ਬਾਹੋਵਾਲ, ਫੱਤੇਵਾਲ ਜੀ ਅਤੇ ਦੂਜੇ ਸਾਥੀਆਂ ਦੇ ਗੁਰੂ ਦਰਸ਼ਨਾਂ ਲਈ ਜਾਣ ਦਾ ਵੇਰਵਾ ਆਪਣੇ ਇਤਿਹਾਸਕ ਗ੍ਰੰਥ ਦੇ ਦੂਜੇ ਭਾਗ ਵਿਚ ਇਉਂ ਲਿਖਦੇ ਹਨ- "ਫੇਰ ਹੋਰ ਸਿੰਘ ਤੁਰੇ। ਨੈਣਾ ਸਿੰਘ ਵਰਿਆਹਾਂ ਕਾ, ਨਿਧਾਨ ਸਿੰਘ ਚੰਬੇ ਕਾ, ਭਗਵਾਨ ਸਿੰਘ ਫੱਤੇਵਾਲ ਕਾ ਤਿੰਨ ਸਿੰਘ ਗਏ। ਹਮੀਰ ਸਿੰਘ ਸੁਣ ਕੇ ਸਾਰਾ ਹਵਾਲ ਫੇਰ ਆਪ ਲਿਖ ਕੇ ਹੁਕਮਨਾਮਾ ਦੀਆ। ਹੁਕਮ ਹੋਇਆ ਜਹਾਜ ਪਰ ਚੜ੍ਹ ਜਾਣਾ। ਕਈ ਦਿਨ ਦਰਸ਼ਨ ਕੀਤਾ।

"ਭਗਵਾਨ ਸਿੰਘ ਫੱਤੇਵਾਲੀਏ ਕੋ ਸੌ ਰੁਪਯਾ ਡੇਰੇ ਵਾਸਤੇ ਦਿੱਤਾ ਸੀ ਸਤਿਗੁਰੂ ਜੀ। ਸਪਾਹੀ ਨੇ ਦੇਖ ਲਿਆ। ਕਹਿਣੇ ਲਗਾ ਮੈਨੂੰ ਕੁਝ ਦੇ ਨਹੀਂ ਤਾਂ ਮੈਂ ਫੜਾਇ ਦੇਂਦਾ ਹਾਂ। ਭਗਵਾਨ ਸਿੰਘ ਨੇ ਦਸ ਰੁਪਈਏ ਦੀਏ। ਹੁਕਮਨਾਮੇ ਲੈ ਕੇ ਸਿੰਘ ਮੁੜ ਆਏ। ਸੁਣ ਕੇ ਸਿੰਘ ਹਰੇ ਹੋਇ ਆਇ। ਪਾਠ ਭੋਗ ਵਰਨੀਆਂ ਸੰਗਤ ਵਿਚ ਹੋਣ ਲੱਗ ਪਏ। ਸੁੱਤੇ ਸਿੰਘ ਜਾਗਣ ਲੱਗ ਪਏ। ਦੂਈ ਮੂਰਤੀ ਪਰ ਭਰੋਸਾ ਬੱਝਣੇ ਲੱਗਾ।

"ਨੈਣਾ ਸਿੰਘ ਵਾਲੀ ਅਰਦਾਸ ਸਾਰੀ ਸੰਗਤ ਮੈ ਸੁਣੀ। ਜਗਾ ਜਗਾ ਪਰ ਸਿੰਘ ਪਾਠ ਕਰਨੇ ਲਗੇ। ਮੁਖਬਰਾਂ ਨੇ ਨੈਣਾਂ ਸਿੰਘ ਵਾਲੀ ਅਰਦਾਸ ਦੀ ਨਕਲ ਫਰੰਗੀ ਕੋਲ ਪੁਚਾਇ ਦਿੱਤੀ।

"ਓਹੀ ਅਰਦਾਸ ਰੰਗੂਨ ਵਾਲੇ ਫਰੰਗੀ ਨੇ ਸਤਿਗੁਰੂ ਜੀ ਕੇ ਸਾਮ੍ਹਣੇ ਜਾਇ ਦਿਖਾਲੀ ਯੇ ਦੇਖੋ ਤੁਮਾਰੇ ਹਾਥੋਂ ਕੀ ਲਿਖੀ ਹੈ। ਸਿੰਘਾਂ ਦੀ ਤਕੜਾਈ ਕੀਤੀ ਫਰੰਗੀ ਨੇ ਕਿ ਪੰਜਾਬ ਤੇ ਕੋਈ ਸਿੰਘ ਨਾ ਆਵੇ ਰੰਗੂਨ ਮੈਂ।"੧੩

ਭੈਣੀ ਸਾਹਿਬ, ਡੇਰੇ ਵਿਚ ਰਹਿੰਦੇ ਮੁਖਬਰ ਈਸ਼ਰ ਸਿੰਘ ਰਵਿਦਾਸੀਏ ਨੇ ਨੈਣਾ ਸਿੰਘ ਹੋਰਾਂ ਵਾਲਾ ਉਪਰੋਕਤ ਹੁਕਮਨਾਮਾ, ਪੁਲਿਸ ਕਪਤਾਨ ਲੁਧਿਆਣਾ ਬਾਰਬਟਨ ਨੂੰ, ਅਗਸਤ ੧੮੭੮ ਈ. ਨੂੰ ਦਿੱਤਾ ਸੀ, ਇਸਦੀ ਨਕਲ ਕਰਕੇ। ਇਹ ਹੁਕਮਨਾਮਾ ਜਸਵਿੰਦਰ ਸਿੰਘ ਹੋਰਾਂ ਦੁਆਰਾ ਸੰਪਾਦਿਤ, ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿਚ ਨੰਬਰ ੩ ਤੇ ਦਰਜ ਹੈ। ਇਸ ਵਿਚ ਤਿੰਨਾਂ ਸਿੰਘਾਂ ਨੂੰ ਸਤਿਗੁਰੂ ਜੀ ਇਉਂ ਮੁਖਾਤਿਬ ਹੁੰਦੇ ਹਨ :-

"ਹੋਰ ਭਾਈ ਨੈਣਾ ਸਿੰਘ ਤੇ ਭਗਵਾਨ ਸਿੰਘ ਤੇ ਨਿਧਾਨ ਸਿੰਘ ਜੀ ਇਹੁ ਅਰਦਾਸ ਸਾਰੀ ਸੰਗਤ ਨੂੰ ਸੁਣਾ ਦੇਣੀ, ਸਭ ਦੇਸਾ ਦੇ ਖਾਲਸੇ ਨੂ। ਜੋ ਏਸ ਅਰਦਾਸ ਦੇ ਬਚਨ ਮੰਨੂਗਾ, ਓਸਦਾ ਬਹੁਤ ਭਲਾ ਹੋਊਗਾ, ਸਤਿ ਕਰਕੇ ਮੰਨਣਾ। ਸੋ ਭਾਈ ਖਾਲਸਾ ਜੀ ਅਸੀ ਸਾਰੀ ਬਾਤ ਆਪਣੀ ਅਖੀ ਦੇਖੀ ਹੈ ਭਜਨ ਬਾਣੀ ਦੀ, ਤਾਂ ਸੰਗਤਿ ਵਲ ਲਿਖਦੇ ਹਾਂ। ਸਾਡਾ ਕੋਈ ਕੰਮ ਨਾਹੀ ਸੀ ਪਰਉਪਕਾਰ ਵਾਸਤੇ ਲਿਖੀ ਹੈ। ਗੁਰੂ ਸਾਹਿਬ ਦੀ ਓਟ ਕਰਕੇ ਇਹੁ ਦਿਨ ਕਟੇ ਹੈ, ਨਹੀਂ ਤਾਂ ਹੋਰ ਸਾਡਾ ਕੋਈ ਠਕਾਣਾ ਨਹੀ ਥਾ ਗੁਰੂ ਬਿਨਾ। ਕਰਮੁ ਸਾਨੂ ਇਸ ਜਗਾ ਮੈ ਲੈ ਆਇਆ ਹੈ। ਖੋਟੀ ਏਹੁ ਜਾਗਾ ਮਹਾ ਦੁਖਾ ਦੀ ਹੈ ਸੀ, ਸੋ ਅਸੀ ਥੋੜਾ ਕੁਛ ਭਜਨ ਬਾਣੀ ਕੀਤਾ ਸੀ ਨਾਮਧਰੀਕ ਈ, ਸੋ ਸਾਨੂੰ ਏਤਨੀ ਹੀ ਗੁਰੂ ਜੀ ਦੀ ਸਰਨਿ ਨੇ ਕੋਈ ਦੁਖ ਨਹੀ ਨੇੜੇ ਆਵਇ ਦਿਤੇ ਗੁਰੂ ਜੀ ਨੇ। ਸਰਣਿ ਪਰੇ ਕੀ ਰਾਖਤਾ ਨਾਹੀ ਸਹਸਾਇਆ।...

"ਹੋਰ ਭਾਈ ਏਨਾ ਦਾ ਨੌਕਰ ਕੋਈ ਨਾ ਰਹੇ। ਜੋ ਰਹੂ ਸੋ ਬਹੁਤ ਔਖਾ ਹੋਊਗਾ। ਏਨਾ ਨੂ ਤਾ ਗੁਰੂ ਸਾਹਿਬ ਦਾ ਅਨਿਕ ਭਾਤ ਦੀ ਮਾਰ ਦਾ ਹੁਕਮੁ ਹੈ, ਅਗੇ ਗੁਰੂ ਜਾਣੇ।..."

"ਹੋਰ ਭੇਖਾ ਦੀ ਸੇਵਾ ਕਰਨੀ ਜਥਾ ਸਕਤਿ, ਭਾਵੇ ਨਿੰਦਾ ਈ ਕਰਨ ਵਾਲਾ ਹੋਵੇ। ਸੇਵਾ ਕਰਨ ਵਾਲੇ ਕੋ ਸੇਵਾ ਦਾ ਫਲੁ, ਨਿੰਦਾ ਵਾਲੇ ਨੂੰ ਨਿੰਦਾ ਕਾ, ਆਪ ਸਭ ਕੋ ਸਾਥ ਅਨੰਦ ਰਹਿਣਾ।..."

"ਏਨਾ ਬਿਲਿਆ ਨੂ ਲੋਕਾ ਨੇ ਏਹੁ ਭਰਮ ਪਾਇਆ ਹੈ ਚੰਗਿਆ ਚੰਗਿਆ ਨੇ, ਏਹੁ ਕੂਕੇ ਤੁਮਾਰਾ ਰਾਜ ਲੈ ਲੈਣਗੇ ਅਗੇ ਵਾਗੂ ਜੈਸਾ ਚੁਗਤਿਆ ਥੋ ਲੈ ਲਿਆ ਸੀ। ਏ ਓਈ ਸਿਖ ਹੈਨਿ, ਏਸ ਕਰਕੇ ਸਾਡੇ ਪਿਛੇ ਪੈ ਗਏ ਲੋਕਾ ਦਾ ਕਹਾ ਮੰਨ ਕੇ।"14

ਸੂਬਾ ਜੀ ਨੂੰ ਸਾਦਰ ਇਸ ਹੁਕਮਨਾਮੇ ਵਿਚ ਸਤਿਗੁਰੂ ਜੀ ਆਪਣੇ ਅੰਦੋਲਨ ਦੀ ਧਾਰਮਿਕ ਵੱਥ ਨਾਮਬਾਣੀ ਤੇ ਜ਼ੋਰ, ਸ਼ੁੱਧ ਅਚਾਰ ਵਿਹਾਰ, ਸੇਵਾ ਸਿਮਰਨ ਅਤੇ ਗੁਰੂ ਕਿਰਪਾ ਨਾਲ ਹਰ ਹਾਲਤ ਵਿਚ ਚੜ੍ਹਦੀ ਕਲਾ ਵਿਚ ਰਹਿਣ ਦਾ ਵੱਲ ਵੀ ਸਿਖਾਉਂਦੇ ਹਨ ਅਤੇ ਆਪਣੇ ਰਾਜਨੀਤਕ ਮਨੋਰਥ ਦੀ ਵੀ ਭਰਵੀਂ ਚਰਚਾ ਕਰਦੇ ਹਨ.ਕਿ ਕਿਵੇਂ ਬਰਤਾਨਵੀ ਬਸਤੀਵਾਦੀ ਉਹਨਾਂ ਨੂੰ ਆਪਣੇ ਰਾਜ ਲਈ ਖਤਰਾ ਸਮਝਦੇ ਹਨ। ਇਸ ਲਈ ਉਹ ਆਪਣੇ ਸਿੱਖਾਂ ਨੂੰ ਸਰਕਾਰੀ ਨੌਕਰੀਆਂ ਅਤੇ ਹੋਰ ਪ੍ਰਲੋਭਨਾਂ ਤੋਂ ਮੁਕੰਮਲ ਤੌਰ ਤੇ ਮੁਕਤ ਹੋਵਣ ਦਾ ਹੁਕਮ ਵੀ ਕਰਦੇ ਹਨ। ਸਤਿਗੁਰੂ ਜੀ ਨੂੰ ਇਸ ਲੁੱਟ ਖਸੁੱਟ ਤੇ ਅਧਾਰਿਤ ਬਸਤੀਵਾਦੀ ਰਾਜ ਦੇ ਭਾਰਤ ਵਿਚ ਹੁਣ ਗਿਣਤੀ ਦੇ ਦਿਨ ਹੀ ਨਜ਼ਰ ਆਉਂਦੇ ਹਨ। ਇਹੋ ਭਾਵਨਾ ਨਾਮਧਾਰੀ ਜਥੇਦਾਰ ਆਪਣੇ ਦੀਵਾਨਾਂ ਵਿਚ ਢੋਲਕੀ ਛੈਣਿਆਂ ਨਾਲ ੧੯੪੭ ਈ. ਤੱਕ ਵਿਅਕਤ ਕਰਦੇ ਰਹੇ ਹਨ-

"ਭੱਜੇ ਜਾਣ ਫਰੰਗੀ, ਵੱਜੇ ਘੰਗਰੂ

............ ............ ............

ਦਿਨ ਤਾਂ ਰਹਿ ਗਏ ਥੋਹੜੇ, ਹੁਣ ਕੀ ਵੇਖਨੈ?

....................................

ਨਹੀਂ ਰੱਖਣੀ ਸਰਕਾਰ, ਜ਼ਾਲਮ ਨਹੀਂ ਰੱਖਣੀ

............ ............ ............

ਛੇਤੀ ਕਰਦੇ ਫਰੰਗੀਆਂ ਖਾਲੀ, ਖਾਲਸੇ ਨੇ ਰਾਜ ਕਰਨਾ

............ ............ ............

ਕੂਕੇ ਮਾਰ ਕੇ ਛਿੱਤਰ ਕੱਢ ਦੇਂਦੇ, ਗੋਰਿਆਂ ਸਾਹਿਬਾਂ ਨੂੰ"

ਗੁਰੂ ਦਰਸ਼ਨਾਂ ਲਈ, ਬਾਹੋਵਾਲ ਜੀ ਦੇ ਮੁਤਾਬਿਕ "ਫੇਰ ਹੋਰ ਸਿੰਘ ਚੱਲੇ। ਮੂਲਾ ਸਿੰਘ ਅਤੇ ਕਾਲਾ ਸਿੰਘ ਫੱਤੇਵਾਲ ਕੇ (ਦੋਹਾਂ ਦਾ ਪਿਤਾ ਸ. ਹਰਦਿਤ ਸਿੰਘ) ਅਰ ਜੁਆਲਾ ਦੇਈ ਅੰਮ੍ਰਿਤਸਰ ਵਾਲੀ, ਇਹ ਤਿੰਨ ਗਏ। ਮਾਈ ਕਲਕੱਤੇ ਸੇ ਆਗੇ ਨਹੀਂ ਗਈ। ਕਿਉਂ ਜੁ ਸਤਿਗੁਰੂ ਜੀ ਦਾ ਹੁਕਮ ਵੀ ਸੀ ਕਿ ਰਾਹ ਦੀਆਂ ਦੁਸ਼ਵਾਰੀਆਂ ਨੂੰ ਮੁੱਖ ਰੱਖਦਿਆਂ ਜ਼ਨਾਨਾ ਸਰੀਰ ਇਧਰ ਨਾ ਆਵੇ।

ਬਾਹੋਵਾਲ ਜੀ ਦੀ ਲਿਖਤ ਮੁਤਾਬਿਕ ਸੂਬਾ ਭਗਵਾਨ ਸਿੰਘ ਫੱਤੇਵਾਲ ਦਾ ਅਨੰਦ ਕਾਰਜ ਕਰਨ ਲਈ, ਬਾਬਾ

ਬੁੱਢਾ ਸਿੰਘ ਵਾਲੀ ਵਾਂ (ਜ਼ਿਲ੍ਹਾ ਅੰਮ੍ਰਿਤਸਰ) ਵਿਚ ੧੮੮੩ ਈ. ਦੇ ਸਾਉਣ ਭਾਦਰੋਂ ਵਿਚ, ਸਵਾ ਲੱਖ ਜਪੁ ਸਾਹਿਬ ਦੇ ਪਾਠਾਂ ਦੀ ਵਰਨੀ ਦੇ ਭੋਗ ਸਮੇਂ, ਤਿਆਰੀ ਕੀਤੀ ਸੀ ਪਰ ਇਕ ਅਜੋਗ ਵਾਰਤਾ ਹੋਣ ਕਾਰਨ, ਇਹ ਕਾਰਜ ਮਿਥੇ ਦਿਨ ਸਿਰੇ ਨਾ ਚੜ੍ਹਿਆ। ਕਾਰਨ ਇਹ ਬਣਿਆ ਕਿ ਜਪੁ ਸਾਹਿਬ ਦੀ ਵਰਨੀ ਦੇ ਭੋਗਾਂ ਤੇ ਤਾਂ ਪੰਜ ਰੁਪੈ ਦਾ ਕੜਾਹ ਪਰਸ਼ਾਦ ਕੀਤਾ ਗਿਆ ਪਰ ਭਗਵਾਨ ਸਿੰਘ ਹੋਰਾਂ ਆਪਣੇ ਅਨੰਦ ਲਈ ਪੰਜੀ ਰੁਪੈ ਦਾ ਕੜਾਹ ਪਰਸ਼ਾਦ ਤਿਆਰ ਕਰਵਾ ਲਿਆ। ਭਾਈ ਸੰਤੋਖ ਸਿੰਘ, ਬਾਬਾ ਬੁੱਢਾ ਸਿੰਘ ਅਤੇ ਸੰਤ ਜਿਊਣ ਸਿੰਘ ਸਰਹਾਲੀ ਵਾਲੇ ਮਸਤਾਨੇ ਹੋ ਗਏ। ਕਿਸੇ ਬੇਦੀ ਪੁੱਟ ਦਿੱਤੀ ਕਿਸੇ ਢੋਲ ਮੁੱਕੀ ਕਰ ਦਿੱਤੀ। ਰਾਤ ਨੂੰ ਫਿਰ ਮਸਤਾਨਿਆਂ ਤੋਂ ਛਿਪ ਕੇ ਸਵਾ ਰੁਪੈ ਦਾ ਕੜਾਹ ਪਰਸ਼ਾਦ ਕਰਕੇ ਅਨੰਦ ਸੂਬਾ ਜੀ ਦਾ ਪੜ੍ਹਾਇਆ ਗਿਆ। ਮਾਲੂਮ ਹੁੰਦਾ ਹੈ ਕਿ ਉਹਨਾਂ ਦੀ ਪਹਿਲੀ ਸਿੰਘਣੀ ਚੱਲ ਵੱਸੀ ਹੋਵੇਗੀ ਕਿਉਂ ਜੁ ਸਰਕਾਰੀ ਰੀਕਾਰਡ ਮੁਤਾਬਕ ਇਸ ਸਮੇਂ ਉਹਨਾਂ ਦੀ ਉਮਰ ੪੭ ਸਾਲਾਂ ਦੇ ਲਗਭਗ ਸੀ। ਇਹ ਮਸਤਾਨੇ ਸਿੰਘ ਗੁਰੂ ਕੀ ਮਰਿਆਦਾ ਅਤੇ ਰੀਤੀ ਨੂੰ ਕਾਇਮ ਰੱਖਣ ਦੇ ਵੱਡੇ ਅਲੰਬਰਦਾਰ ਸਨ ਸੋ ਲਿਹਾਜ ਸੂਬਾ ਜੀ ਦਾ ਵੀ ਨਹੀਂ ਹੋਇਆ।15

ਗੁਰੂ ਹਰੀ ਸਿੰਘ ਜੀ ਨੂੰ ਜਦੋਂ ਆਪਣੇ ਜੀਵਨ ਦੇ ਅਖੀਰਲੇ ਪੜਾਅ ਵਿਚ, ਅੰਮ੍ਰਿਤਸਰ ਅਤੇ ਪੱਛਮੀ ਪੰਜਾਬ ਦੇ ਹੋਰ ਜ਼ਿਲਿਆਂ ਵਿਚ ਜਾਣ ਦੀ ਸਰਕਾਰ ਵਲੋਂ ਮਨਜ਼ੂਰੀ ਮਿਲ ਗਈ ਤਾਂ ਆਪ ਵੱਤੇਵਾਲ ਵੀ ਚਰਨ ਪਾਉਂਦੇ ਰਹੇ ਸਨ। ਸ. ਸ਼ੇਰ ਸਿੰਘ ਰੰਗ ਗੜ੍ਹ ਵਾਲੇ ਤਿੰਨ ਭਾਈ ਸਨ। ਮਾਲੂਮ ਹੁੰਦਾ ਹੈ ਕਿ ਇਹ ਤਿੰਨੇ ਭਰਾ ਤਿੰਨਾਂ ਪਿੰਡਾਂ ਵਿਚ ਵੱਸਦੇ ਸਨ, ਜੋ ਨਾਲ ਨਾਲ ਹੀ ਹੋਣਗੇ। ਸੂਬਾ ਭਗਵਾਨ ਸਿੰਘ ਵੱਤੇਵਾਲ ਰਹਿੰਦੇ, ਸ਼ੇਰ ਸਿੰਘ ਹੋਰਾਂ ਦੇ ਜਾਂ ਦੂਜੇ ਭਾਈ ਸਨ ਜਾਂ ਉਸਦੇ ਭਤੀਜੇ ਸਨ। ਸੰਤ ਦਲੀਪ ਸਿੰਘ ਨਾਮਧਾਰੀ ਦੇ ਮੁਤਾਬਿਕ ਸੂਬਾ ਵੱਤੇਵਾਲ ਦਾ ਜਨਮ ੧੮੨੬ ਈ. ਅਤੇ ਮ੍ਰਿਤੂ ੧੯੦੫ ਈ. ਵਿਚ ਹੋਈ।16 ਉਹ ੧੮੮੧ ਈ. ਦੇ ਸਰਕਾਰੀ ਰੀਕਾਰਡ ਨਾਲੋਂ ਹੋਰ ਦਸਤਾਵੇਜਾਂ ਦੇ ਆਧਾਰ ਤੇ ਇਹ ਵਰ੍ਹਾ ਲਿਖ ਰਹੇ ਹਨ। ਖ਼ੈਰ ਕੁਝ ਵੀ ਹੋਵੇ ਸੂਬਾ ਜੀ ਨੇ ੭੫-੮੦ ਸਾਲ ਦੀ ਉਮਰ ਭੋਗੀ। ਬਹੁਤ ਸਾਰੇ ਹੋਰ ਮਹੱਤਵਪੂਰਨ ਨਾਮਧਾਰੀਆਂ ਜਿਉਂ, ਆਪ ਦੀ ਆਯੂ ਦਾ ਅੰਤਿਮ ਭਾਗ ਵੀ ਉਸ ਪਰਦੇਸੀ ਪ੍ਰੀਤਮ ਦੀ ਯਾਦ ਵਿਚ ਹਉਕੇ ਭਰਦਿਆਂ ਤੇ ਸਿੱਕਾਂ ਸਿੱਕਦਿਆਂ ਬਤੀਤ ਹੋਇਆ ਜਿਸਨੇ ਪੰਜਾਬੀ ਕੌਮ ਨੂੰ ਉਸ ਦੇ ਗੁਆਚੇ ਗੌਰਵ ਦੀ ਪਹਿਚਾਣ ਵੀ ਕਰਵਾਈ ਅਤੇ ਬੰਧਨ ਮੁਕਤ ਹੋਣ ਦੇ ਆਹਰ ਕਰਦੇ ਰਹਿਣ ਦੀ ਪ੍ਰੇਰਣਾ ਵੀ ਦਿੱਤੀ। ਸੂਬਾ ਭਗਵਾਨ ਸਿੰਘ ਨੇ ਸਰਦਾਰੀ ਠਾਠ ਬਾਠ ਹੁੰਦਿਆ ਵੀ, ਗੁਰੂਘਰ ਦਾ ਮੇਵੜਾ ਬਨਣਾ ਪ੍ਰਵਾਨ ਕੀਤਾ ਅਤੇ ਇਸ ਗੁਰੂ ਦਰਬਾਰ ਦੇ ਚੋਬਦਾਰ, ਸੁਹਣੇ-ਸੁਨੱਖੇ, ਉੱਚੇ-ਲੰਮੇ, ਮਿੱਠ ਬੋਲੜੇ ਹਰਮਨ ਪਿਆਰੇ ਅਤੇ ਆਪਣੇ ਇਸ਼ਟ-ਦੇਵ, ਦੇਸ਼ ਕੌਮ ਨੂੰ ਸਮਰਪਿਤ ਸੂਬਾ ਜੀ ਦੀ ਯਾਦ, ਸਤਿਗੁਰੂ ਜੀ ਦੁਆਰੇ ਥਾਪੇ ਬਾਈ ਸੂਬਿਆਂ ਵਿਚੋਂ ਇਕ ਹੋਣ ਕਾਰਨ, ਨਾਮਧਾਰੀ ਇਤਿਹਾਸ ਵਿਚ ਹਮੇਸ਼ਾਂ ਤਾਜ਼ਾ ਰਹੇਗੀ।

ਫੁਟ ਨੋਟ-

1. ਪੰਜਾਬ ਕਾਸਟਸ-ਸਰ ਡੈਨਜ਼ਿਲ ਚਾਰਲਸ ਜੇ. ਇੱਬਟਸਨ-ਭਾਸ਼ਾ ਵਿਭਾਗ ਦੀ ਦੂਜੀ ਛਾਪ-੧੯੯੫ ਸਫਾ ੩੨੫-੨੭
2. ਕੂਕਿਆਂ ਬਾਰੇ-ਸੰਤ ਇੰਦਰ ਸਿੰਘ ਚੱਕਰਵਰਤੀ-੧੯੫੬-ਪਟਿਆਲਾ-ਸਫਾ ੨੩੯
3. ਕੂਕਾਜ਼ ਆਫ ਨੋਟ ਇਨ ਦਾ ਪੰਜਾਬ-ਸਫਾ ੬
4. ਉਹੀ- ਸਫਾ ੮੮-੮੯
5. ਉਹੀ- ਸਫਾ ੯੨-੯੩
6. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੯੧ ਤੋਂ ੯੮
7. ਸਤਿਗੁਰੂ ਬਿਲਾਸ-ਭਾਗ ਪਹਿਲਾ-ਭਾਈ ਸੰਤੋਖ ਸਿੰਘ ਬਾਹੋਵਾਲ-ਸਫਾ ੩੦੦
8. ਉਹੀ-ਸਫਾ ੨੯੪-੯੫
9. ਉਹੀ-ਸਫਾ ੪੫੪
10. ਉਹੀ-ਸਫਾ ੩੮੯
11. ਸੰਤ ਖਾਲਸਾ-ਛਾਪ ਦੂਜੀ-੧੯੫੮-ਬਗੁਲੀ ਕਲਾਂ (ਲੁਧਿਆਣਾ)-ਸਫਾ ੫੯
12. ਕੂਕਾ ਮੂਵਮੇਂਟ-(ਸ. ਜਸਵਿੰਦਰ ਸਿੰਘ)-ਸਫਾ ੧੪੭
13. ਸਤਿਗੁਰੂ ਬਿਲਾਸ-ਭਾਗ ਦੂਜਾ-ਸੰਤੋਖ ਸਿੰਘ ਬਾਹੋਵਾਲ-ਸਫਾ ੧੦੧-੦੨
14. ਹੁਕਮਨਾਮੇ-ਸਫਾ ੧੨੫-੨੯
15. ਸਤਿਗੁਰੂ ਬਿਲਾਸ-ਭਾਗ ਦੂਜਾ-ਸਫਾ ੧੫੧
16. ਕੂਕਾ ਲਹਿਰ-ਦਲੀਪ ਸਿੰਘ ਨਾਮਧਾਰੀ-੨੦੦੫-ਲੋਕ ਗੀਤ ਪ੍ਰਕਾਸ਼ਨ ਚੰਡੀਗੜ੍ਹ, ਸਫਾ ੪੫

*ਕਰੀਵਾਲਾ (ਸਿਰਸਾ) ੧੨੫੦੭੫*
*ਫੋਨ-੦੧੬੯੮-੨੭੪੫੬੨*
੫-੪-੨੦੧੦

# ਸਾਂਵੀਂ ਸੋਚ ਦੇ ਰਾਹੀ ਕਿਵੇਂ ਬਣੀਏ !

—ਡਾ. ਸੁਰਿੰਦਰ ਮੰਡ

ਬਹੁਤ ਸਾਰੇ ਸੱਜਣ ਇੰਜ ਵੀ ਸੋਚਦੇ ਹਨ ਕਿ ਹਾਏ ਰੱਬਾ! ਅਸੀਂ ਕੀ ਕਰ ਸਕਦੇ ਹਾਂ ? ਸਾਡੇ ਕੋਲ ਤਾਂ ਹੈ ਈ ਕੱਖ ਨੀ।"

ਪਰ ਸੋਹਣਿਓਂ, ਜੇ ਕਿਸੇ ਕੋਲ ਦੁਨਿਆਵੀ ਦੌਲਤ ਦੀ ਕਮੀ ਹੈ ਤਾਂ ਕੀ ਇਸਦਾ ਮਤਲਬ ਇਹ ਹੈ ਕਿ ਉਸ ਕੋਲ ਕੁਛ ਵੀ ਨਹੀਂ? ਉਹ ਨੰਗ ਹੈ ? ਪਰ ਨਹੀਂ, ਐਸਾ ਨਹੀਂ। ਜੇ ਉਸਦਾ ਨਜ਼ਰੀਆ ਜਾਨਦਾਰ ਹੈ, ਸੋਚ ਸਾਂਵੀਂ ਹੈ ਤਾਂ ਸਮਝੋ ਕਿ ਉਸ ਕੋਲ ਵੀ ਬੜਾ ਕੁਝ ਹੈ। ਸਮਾਜ ਦੇ ਵਿਕਾਸ ਵਿਚ ਆਉਂਦੀ ਖੜੋਤ ਨੂੰ ਇਹੀ ਲੋਕ ਤੋੜਦੇ ਆਏ ਹਨ। ਇਤਿਹਾਸ ਵਿਚ ਬੁਨਿਆਦੀ ਤਬਦੀਲੀਆਂ ਇਹਨਾਂ ਲੋਕਾਂ ਦੇ ਮੋਢਿਆਂ ਉਤੇ ਚੜ੍ਹਕੇ ਹੀ ਆਉਂਦੀਆਂ ਰਹੀਆਂ ਹਨ।

ਅਤੇ ਦੂਜੇ ਬੰਨੇ ਜੇ ਕੋਈ ਬੰਦਾ ਹੁੰਦਿਆਂ-ਸੁੰਦਿਆਂ ਮਰੂੰ ਮਰੂੰ ਕਰੀ ਜਾਂਦਾ ਹੈ, ਜਾਂ ਸਮਝੀ ਬੈਠਾ ਹੈ ਕਿ "ਮੇਰੇ ਕੋਲ ਹੈਨੀ ਕੱਖ। ਮੈਂ ਤਾਂ ਫਲਾਣੇ ਨਾਲੋਂ ਮਗਰ ਰਹਿ ਗਿਆ ਵਾਂ। ਬਹੁੜੀ ਓਏ ਮੁਲਖਾ! ਢੀਂਗੜਾ ਮੇਰੇ ਨਾਲੋਂ ਅੱਗੇ ਲੰਘਦਾ ਜਾਂਦਾ ਜੇ।" ਤਾਂ ਸਮਝੋ ਕਿ ਉਹ ਅਸਲੀ ਨੰਗ ਹੈ। ਇਹ ਗਏ-ਗੁਜਰੇ ਬੰਦਿਆਂ ਦੀ ਸਭ ਤੋਂ ਵਧੀਆ ਨਸਲ ਹੈ।

ਜੇ ਸਿਰਫ਼ ਪੈਸੇ ਧੇਲੇ ਅਤੇ ਚੀਜ਼ਾਂ ਵਸਤਾਂ ਨੂੰ ਹੀ ਅਮੀਰੀ ਮੰਨ ਲਿਆ ਜਾਵੇ, ਫਿਰ ਤਾਂ ਬੰਦੇ ਤੋਂ ਇਲਾਵਾ ਜਿੰਨੇ ਵੀ ਲੱਖਾਂ ਕਰੋੜਾਂ ਜੀਵ ਜੰਤੂ ਧਰਤੀ ਉੱਤੇ ਮੌਜੂਦ ਹਨ, ਉਹ ਸਭ ਕੰਗਾਲ ਹੀ ਮੰਨਣੇ ਪੈਣਗੇ। ਗਰੀਬੀ ਦੇ ਮਾਰੇ। ਪਰ ਉਹਨਾਂ ਸਾਰਿਆਂ ਵਿਚੋਂ ਤਾਂ ਕਿਸੇ ਨੂੰ ਵੀ ਅਜਿਹਾ ਅਹਿਸਾਸ ਨਹੀਂ ਜਾਪਦਾ। ਉਹ ਤਾਂ ਇਵੇਂ ਫਿਰਦੇ ਨੇ ਜਿਵੇਂ ਕਿਤੇ ਉਹਨਾਂ ਕੋਲ ਸਭ ਕੁਝ ਹੈ। ਦੌਲਤਮੰਦ ਹੋਣ ਦਾ ਅਹਿਸਾਸ ਇਹੀ ਤਾਂ ਹੁੰਦਾ। ਉਹਨਾਂ ਦੀ ਵੇਖਣੀ ਚਾਖਣੀ, ਚਾਲ-ਢਾਲ, ਬੋਲ-ਬਾਣੀ, ਸੌਣ-ਉੱਠਣ, ਮੇਲ-ਜੋਲ, ਖੇਡਣ-ਕੁੱਦਣ ਵਿਚ ਉਹ ਸਹਿਜ ਹੈ, ਜਿਹੜਾ ਕਿਸੇ ਬਹੁਤੇ ਚੰਗੇ ਗਿਆਨੀ ਅਮੀਰ ਵਿਚ ਹੋ ਸਕਦਾ।

ਧਨ ਹੋਣਾ ਕੋਈ ਬੁਰੀ ਗੱਲ ਨਹੀਂ, ਚੰਗੀ ਗੱਲ ਹੈ। ਪਰੰਤੂ ਗਿਆਨ ਅਤੇ ਚੰਗਿਆਈ ਦੀ ਢਾਲ ਨਾਲ ਹੀ ਬੰਦਾ ਇਸਦੇ ਮਾਰੂ ਵਾਰਾਂ ਤੋਂ ਬਚ ਸਕਦਾ। ਅਗਿਆਨੀ ਬੰਦੇ ਦਾ ਤਾਂ ਦੌਲਤ ਅਤੇ ਤਾਕਤ ਦਿਮਾਗ ਫੇਰ ਦਿੰਦੀ ਹੈ। ਦਿਮਾਗ ਤੋਂ ਕੀਮਤੀ ਚੀਜ਼ ਹੋਰ ਕੋਈ ਨਹੀਂ। ਬਾਕੀ ਦਾ ਤੇ ਫਿਰ ਮੀਟ ਹੀ ਰਹਿ ਜਾਂਦਾ; ਸੱਠ ਕਿਲੋ, ਅੱਸੀ ਕਿੱਲੋ, ਸੌ ਕਿਲੋ।

ਜੇ ਸੂਝ-ਬੂਝ ਹੈ ਤਾਂ ਫਿਰ ਦੌਲਤ/ਤਾਕਤ ਆਉਣ ਤੋਂ ਬਾਅਦ ਵੀ ਸਹਿਜ ਬਿਰਤੀ ਬਣੀ ਰਹਿੰਦੀ ਹੈ। ਤੇ ਧਨਵਾਨ ਹੋਣਾ ਵੱਡਾ ਗੁਣ ਬਣ ਜਾਂਦਾ ਹੈ। ਪਰ ਜੇ ਪੈਸਾ ਧੇਲਾ ਆਉਣ ਨਾਲ ਹਵਸ ਬਹੁਤ ਵਧ ਜਾਵੇ ਤਾਂ ਫਿਰ ਕਦੀ ਰੱਜ ਨਹੀਂ ਆਉਂਦਾ। ਰੱਜਣ ਦੇ ਅਹਿਸਾਸ ਦਾ ਸਬੰਧ ਨੀਤ ਨਾਲ ਹੈ, ਧਨ ਨਾਲ ਨਹੀਂ। ਬੰਦਾ ਭਾਵੇਂ ਰੱਜਿਆ ਹੋਵੇ ਤੇ ਭਾਵੇਂ ਭੁੱਖਾ ਪਰ ਨੀਤ ਦਾ ਭੁੱਖਾ ਨਹੀਂ ਹੋਣਾ ਚਾਹੀਦਾ। ਨੀਤ ਦਾ ਭੁੱਖਾ ਸਾਰੀ ਜ਼ਿੰਦਗੀ ਭੁੱਖਾ ਹੀ ਰਹਿੰਦਾ ਹੈ। ਉਸ ਕੋਲ ਕਿਸੇ ਨੂੰ ਦੇਣ ਲਈ ਕਦੀ ਵੀ ਕੁਝ ਨਹੀਂ ਹੁੰਦਾ ਤੇ ਬਲਊਂ ਬਲਊਂ ਕਰਦਾ ਇਵੇਂ ਹੀ ਸੰਸਾਰ ਤੋਂ ਚਲੇ ਜਾਂਦਾ ਹੈ। ਪੈਸਾ ਬੜਾ ਜੋਰਾਵਰ ਵੀ ਹੈ ਪਰ ਕੁਝ ਮੁਹੱਬਤੀ ਰਿਸ਼ਤਿਆਂ ਦੇ ਦਰਮਿਆਨ ਵਿਚ ਇਹ ਨਾ ਹੀ ਪੈਰ ਪਾਵੇ ਤਾਂ ਹੀ ਉਹ ਬਚਦੇ ਹਨ।

ਸਮਾਜ ਦਾ ਪ੍ਰਬੰਧ ਇਸ ਤਰ੍ਹਾਂ ਦਾ ਤਾਂ ਹੋਣਾ ਹੀ ਚਾਹੀਦਾ ਹੈ, ਜਿਸ ਵਿਚ ਹਰ ਇਨਸਾਨ ਦੀ ਲਿਆਕਤ ਦਾ ਮੁੱਲ ਪਵੇ। ਡਿੱਗਿਆਂ ਨੂੰ ਉਠਾਉਣ ਦੀ ਚਿੰਤਾ ਹੋਵੇ। ਕਿਸੇ ਦੇ ਮੂੰਹ 'ਚੋਂ ਬੁਰਕੀ ਕੋਈ ਨਾ ਖੋਹਵੇ। ਗੁਣ ਬੰਦੇ ਦੀ ਵਡਿਆਈ ਬਣਨ; ਉਸਦੀ ਜ਼ਾਤ, ਜਾਂ ਹੋਰ ਆਲਤੂ ਫਾਲਤੂ ਗੱਲਾਂ ਨਹੀਂ। ਮੁਹੱਬਤ ਤੇ ਨਿਆਂ ਦਾ ਬੋਲਬਾਲਾ, ਸਾਂਵੀਂ ਵੰਡ ਹੋਵੇ। ਭਾਵੇਂ ਲੰਮਾਂ ਸਮਾਂ ਲੱਗੂ ਅਜੇ ਉਨ੍ਹਾਂ ਗੱਲਾਂ ਨੂੰ, ਪਰ ਅਜਿਹੇ ਸਮਾਜ ਦੀ ਸਿਰਜਣਾ ਲਈ ਸੰਘਰਸ਼ ਵੀ ਵਕਤ ਦੀ ਲੋੜ ਹੈ।

ਇਹ ਆਦਰਸ਼ ਹਨ, ਆਦਰਸ਼ਵਾਦ ਨਹੀਂ। ਆਦਰਸ਼ਵਾਦੀ ਤਾਂ ਉਸਨੂੰ ਆਖ ਸਕਦੇ ਓ, ਜਿਹੜਾ ਜ਼ਮੀਨੀ ਹਕੀਕਤ ਨਹੀਂ ਸਮਝਦਾ ਤੇ ਭੋਲੇ ਭਾਲੇ ਲੋਕਾਂ ਨੂੰ ਓਦਾਂ ਈ ਹਵਾਈ ਗੱਲਾਂ ਦੇ ਸਬਜ਼ਬਾਗ ਵਖਾ ਵਖਾ ਕੇ ਉਹਨਾਂ ਦਾ ਦਿਮਾਗ ਘੁਮਾਈ ਰੱਖਦਾ ਹੈ।

ਓਦਾਂ ਕੋਈ ਸਮਾਜਕ ਰਾਜਸੀ ਪ੍ਰਬੰਧ ਓਦਣ ਆਪਣੇ ਆਦਰਸ਼ਕ ਹੋਣ ਨੂੰ ਸਾਬਤ ਕਰ ਸਕਦਾ, ਜਦ ਸਾਰਿਆਂ ਨੂੰ ਅੱਗੇ ਵਧਣ ਦੇ ਬਰਾਬਰ ਮੌਕੇ ਮਿਲਣ, ਦੇਣ ਵਾਲੇ ਤੰਤਰ ਵਿਚ ਫਰਕ, ਵਿਤਕਰਾ ਨਾ ਹੋਵੇ। ਲੈਣ ਵਾਲਿਆਂ ਨੇ ਤਾਂ ਫਿਰ ਵੀ ਆਪਣੀ ਸਮਰੱਥਾ ਮੁਜਬ ਹੀ ਲੈਣਾ। ਕਿਉਂਕਿ ਗਿਆਨ, ਲਗਨ, ਹਿੰਮਤ, ਕੋਸ਼ਿਸ਼, ਸੂਝ-ਬੂਝ, ਜੱਦੀ-ਪੁਸ਼ਤੀ ਸੰਸਕਾਰ ਤਾਂ ਆਪੋ ਆਪਣੇ ਹੁੰਦੇ। ਹਿਸਾਬ ਦੇ ਸਵਾਲ ਵਾਂਗ ਲੋਕ ਨਾ ਬਰਾਬਰ ਕੀਤੇ ਜਾ ਸਕਦੇ, ਨਾ ਕੀਤੇ ਕਾਇਮ ਰਹਿ ਸਕਦੇ।

ਨੇਕ ਰੂਹਾਂ ਇਨਸਾਨੀ ਸਮਾਜ ਦੀ ਭਲਾਈ ਲਈ ਯਤਨਸ਼ੀਲ ਤਾਂ ਰਹਿਣਗੀਆਂ ਹੀ, ਤਾਂ ਕਿ ਲੋਕ ਭੁੱਖ ਨੰਗ ਨੂੰ ਹੀ ਆਪਣੀ ਕਿਸਮਤ/ਹੋਣੀ ਨਾ ਸਮਝ ਲੈਣ। ਦੁਨਿਆਵੀ ਗਰੀਬੀ ਅਮੀਰੀ ਰੱਬ ਨੇ ਨਹੀਂ ਬਣਾਈ, ਬੰਦੇ ਦੀ ਬਣਾਈ ਹੈ।

ਪਰ ਆਓ ਜ਼ਰਾ ਮਾਲ ਖ਼ਜ਼ਾਨਿਆਂ ਦੇ ਅਣਗੌਲੇ ਜਿਹੇ ਜ਼ਖ਼ੀਰਿਆਂ ਵੱਲ ਫੇਰਾ ਪਾਈਏ, ਜਿਨ੍ਹਾਂ ਉਤੇ ਕੋਈ ਕਬਜ਼ਾ ਕਰ ਹੀ ਨਹੀਂ ਸਕਦਾ। ਦੌਲਤ ਦੇ ਉਹ ਭੰਡਾਰ, ਜਿਨ੍ਹਾਂ ਦੇ ਆਪਣੇ ਹੋਣ ਦਾ ਅਹਿਸਾਸ ਹਰ ਕੋਈ ਕਰ ਸਕਦਾ।

ਸੋਹਣੇ ਰੰਗ ਬਦਲਦਾ ਅਕਾਸ਼ ਅਤੇ ਖਾਸ ਕਰਕੇ ਰਾਤ ਨੂੰ ਤਾਰਿਆਂ ਨਾਲ ਭਰਿਆ ਅਸਮਾਨ ਉਸੇ ਦਾ ਹੈ ਸਾਰੇ ਦਾ ਸਾਰਾ, ਜਿਹੜਾ ਉਸ ਨੂੰ ਮੁਹੱਬਤ ਨਾਲ ਵੇਖਦਾ ਹੈ। ਚਾਂਦਨੀ ਰਾਤ ਤੇ ਬੱਦਲਾਂ ਵਿਚੋਂ ਦੀ ਤੁਰਦਾ ਚੰਦ। ਇਹ ਸੋਹਣਾ ਦ੍ਰਿਸ਼ ਰੋਜ਼ ਹਾਜ਼ਰ ਹੈ। ਇਸ ਦ੍ਰਿਸ਼ ਦੀ ਦੌਲਤ ਉਸਨੂੰ ਨਸੀਬ ਹੈ, ਜੋ ਇਸਨੂੰ ਜਿੰਨਾ ਨਿਹਾਰ ਲਵੇ। ਨਿਹਾਰਨ ਵਾਲਾ ਅਕਾਸ਼ ਵਰਗੀ ਵਿਸ਼ਾਲਤਾ ਨੂੰ ਹਿਰਦੇ ਵਿਚ ਸਮੋ ਲੈਂਦਾ ਹੈ। ਸੌੜੇਪਨ ਦੀ ਕੈਦ ਵਿਚੋਂ ਮੁਕਤ ਹੋ ਜਾਂਦਾ ਹੈ। ਕੁਦਰਤ ਨਾਲ ਜੁੜ ਕੇ ਕੁਦਰਤ ਵਰਗਾ ਹੋ ਜਾਂਦਾ ਹੈ। ਇਹ ਦ੍ਰਿਸ਼ ਆਮ ਕਰਕੇ ਖੁੱਲ੍ਹੇ ਅੰਬਰ ਹੇਠ ਰਾਤ ਨੂੰ ਮੰਜਿਆਂ ਉਤੇ ਲੰਮੇ ਪੈਣ/ ਸੌਣ ਵਾਲਿਆਂ ਦੇ ਭਾਗਾਂ ਵਿਚ ਹੈ। ਛੱਤਾਂ ਹੇਠ ਸੌਣ ਵਾਲਿਆਂ ਦੇ ਹਿਸੇ ਇਸ ਸੁੰਦਰਤਾ ਦੇ ਖ਼ਜ਼ਾਨੇ ਵਿਚੋਂ ਦੁਆਨੀ ਵੀ ਨਹੀਂ ਆਈ। ਅਰਬਾਂ ਸੂਰਜ ਹਾਜ਼ਰ ਹਨ ਸਾਡੇ ਲਈ, ਪਰ ਵੇਖਣ ਵਾਲੀ ਅੱਖ ਵੀ ਤਾਂ ਹੋਵੇ।

ਵਾਰੇ ਵਾਰੇ ਜਾਈਏ, ਸਵੇਰੇ ਤੇ ਸ਼ਾਮ ਦੇ, ਜਦ ਸੂਰਜ ਚੜ੍ਹਦਾ ਲਹਿੰਦਾ ਹੈ। ਜਦ ਸਵੇਰ ਹੋਣ ਲੱਗਦੀ ਹੈ, ਉਸ ਅੱਧੇ ਘੰਟੇ 'ਚ ਕੁਦਰਤ ਅਨੇਕਾਂ ਰੰਗ ਬਦਲਦੀ ਹੈ। ਉਸ ਅਹਿਸਾਸ ਨਾਲ ਉਹ ਮਾਲਾਮਾਲ ਹੈ, ਜੋ ਉਸ ਵਕਤ ਬਿਸਤਰੇ 'ਚੋਂ ਬਾਹਰ ਹੈ। ਤੇ ਮਹਿਸੂਸ ਕਰਦਾ ਹੈ, ਕਿ ਸੂਰਜ ਦੀ ਲਾਲੀ ਤੇ ਲੋਅ ਪੂਰਬ ਵਲੋਂ ਨਹੀਂ, ਸਗੋਂ ਮੇਰੇ ਮੱਥੇ ਵਿਚੋਂ ਨਿਕਲ ਰਹੀ ਹੈ। ਸੂਰਜ ਚੜ੍ਹਨ ਤੋਂ ਘੰਟਾ ਪਹਿਲਾਂ ਉੱਠ ਕੇ ਕੁਦਰਤ ਨੂੰ ਗਲਵਕੜੀ ਵਿਚ ਲੈਣ ਵਾਲਿਆਂ ਨੇ ਜੋ ਸਵਾਦ ਚੱਖਿਆ ਹੈ, ਉਸਦਾ ਲੁਤਫ਼ ਸਿਰਫ਼ ਉਹੀ ਜਾਣਦੇ ਹਨ। ਉਂਜ ਵੀ ਜਦ ਰੋਜ਼ ਰਾਤ ਮੁੱਕਣ ਤੇ ਆਉਂਦੀ ਹੈ, ਪੰਛੀ ਤੇ ਰੁੱਖ ਬੂਟੇ ਵੇਲੇ ਸਿਰ ਖੁਦ ਜਾਗਦੇ ਹਨ ਤੇ ਸਾਨੂੰ ਦਿਨ ਚੜ੍ਹਨ ਦਾ ਪਤਾ ਈ ਨਹੀਂ ਲਗਦਾ।

ਤਾਜ਼ੀ ਹਵਾ ਰੁਮਕਦੀ ਹੈ। ਹਰ ਜੀਵ ਅਤੇ ਪੱਤੇ ਦੀਆਂ ਰਗਾਂ ਵਿਚ ਦੌੜਦੀ। ਸਿਰਫ਼ ਉੱਦਮੀ ਨੂੰ ਪਛਾਣਦੀ, ਹੋਰ ਕਿਸੇ ਪਛਾਣ ਨੂੰ ਨਹੀਂ ਜਾਣਦੀ। ਜਿਹੜਾ ਮਰਜ਼ੀ ਝੋਲੀਆਂ ਭਰ ਲਵੇ, ਜਿੰਨੀਆਂ ਭਰ ਸਕਦਾ, ਮੁਫਤੋ ਮੁਫ਼ਤ। ਇਸਤੋਂ ਵੱਡੀ ਨਾ ਕੋਈ ਖ਼ੁਰਾਕ, ਨਾ ਕੋਈ ਦਵਾਈ, ਨਾ ਕੋਈ ਕਮਾਈ। ਹਵਾ ਹੀ ਜ਼ਿੰਦਗੀ ਹੈ।

ਪਰ ਇਥੇ ਇਕ ਭੇਦ ਹੈ। ਕੁਦਰਤ ਹਰ ਇਕ ਦੇ ਰੋਮ ਰੋਮ ਵਿਚ ਹੈ, ਆਸ ਪਾਸ ਹੈ। ਇਸਨੂੰ ਅੰਦਰ ਮਹਿਸੂਸ ਕਰਨ ਜਾਂ ਆਪਣੇ ਕੋਲ ਹੋਣ ਦਾ ਅਹਿਸਾਸ ਹਰ ਕਿਸੇ ਨੂੰ ਨਹੀਂ ਹੁੰਦਾ। ਇਸ ਲਈ ਕੁਦਰਤ ਦੀ ਵਡਿਆਈ ਦਾ ਗਿਆਨ ਅਤੇ ਇਸ ਨਾਲ ਜੋੜਨ ਵਾਲਾ ਭਾਵਨਾਤਮਕ ਲਗਾਓ ਵੀ ਤਾਂ ਹੋਣਾ ਚਾਹੀਦਾ ਹੈ। ਏਹੋ ਤਾਂ ਇਕੋ ਇਕ ਗੱਲ ਹੈ ਖਾਸ, ਜਿਸ ਤਹਿਤ ਅਸੀਂ ਵੇਖਦੇ ਹਾਂ ਕਿ ਕੁਝ ਲੋਕ ਕੁਦਰਤੀ ਵਾਤਾਵਰਨ ਦੀ ਤਬਾਹੀ ਦਾ ਕਾਰਨ ਬਣ ਰਹੇ ਹਨ ਤੇ ਕਈ ਲੋਕ ਕੁਦਰਤ ਨਾਲ ਮੋਹ ਕਰਦੇ ਹੋਏ ਇਸਨੂੰ ਬੰਦੇ ਤੋਂ ਬਚਾਉਣ ਲਈ ਜ਼ਿੰਦਗੀਆਂ ਅਰਪਨ ਕਰੀ ਬੈਠੇ ਹਨ। ਪਰ ਫਿਰ ਵੀ ਕੁਦਰਤ ਆਪਣੀਆਂ ਰਹਿਮਤਾਂ ਦੀ ਬਖ਼ਸ਼ਿਸ਼ ਕਰਨ ਲੱਗਿਆਂ ਕਿਸੇ ਨਾਲ ਵਿਤਕਰਾ ਨਹੀਂ ਕਰਦੀ।

ਸਮਾਜ ਲਈ ਸੋਧ ਅਤੇ ਹੁਣ ਤੱਕ ਦੀ ਸਾਰੀ ਖੋਜ ਦੀਆਂ ਬਰਕਤਾਂ ਬੰਦੇ ਨੂੰ ਕੁਦਰਤ ਵੱਲ ਮੂੰਹ ਕਰਕੇ ਹੀ ਮਿਲੀਆਂ ਹਨ, ਪਿੱਠ ਕਰ ਕੇ ਨਹੀਂ।

ਕੀ ਰਾਜ-ਭਾਗ ਉਤੇ ਕਾਬਜ਼ ਲੋਕਾਂ ਦਾ, ਆਮ ਬੰਦਾ ਸਿਫਾਰਿਸ਼ ਦੇ ਖੇਤਰ ਵਿਚ ਮੁਕਾਬਲਾ ਕਰ ਲਊਗਾ ? ਕਦੀ ਵੀ ਨਹੀਂ। ਕੀ ਸਰੀਰੋਂ ਹੱਟੇ ਕੱਟੇ ਲੋਕਾਂ ਨੂੰ ਕਮਜ਼ੋਰ ਢਾਹ ਲੈਣਗੇ ? ਕਦੀ ਵੀ ਨਹੀਂ। ਪਰ ਇਕ ਖੇਤਰ ਹੈਗਾ ਜਿਸ ਵਿਚ ਹਰ ਕੋਈ ਬੰਦਾ ਸਭਨਾਂ ਦਾ ਮੁਕਾਬਲਾ ਵੀ ਕਰ ਸਕਦਾ ਹੈ ਤੇ ਉਹਨਾਂ ਤੋਂ ਅੱਗੇ ਵੀ ਲੰਘ ਸਕਦਾ ਹੈ। ਤੇ ਇਹ ਖੇਤਰ ਹੈ ਬੁੱਧੀ ਦਾ ਖੇਤਰ, ਦਿਮਾਗੀ ਰਿਆਜ਼, ਕਲਾ ਕੁਸ਼ਲਤਾ।

ਜੇ ਆਪਾਂ ਨੂੰ ਸਹੀ ਸਲਾਮਤ ਦਿਮਾਗ ਮਿਲਿਆ ਹੈ ਤਾਂ ਸਮਝੋ ਬੜਾ ਕੁਝ ਮਿਲਿਆ ਹੈ। ਇਹ ਸਾਰੀਆਂ ਦੌਲਤਾਂ, ਖੁਸ਼ੀਆਂ, ਅਨੰਦਾਂ, ਸਬੰਧਾਂ ਦਾ ਸੋਮਾ ਹੈ। ਗਿਆਨ ਅਤੇ ਕਲਾ ਉਤੇ ਕਿਸੇ ਦਾ ਕਬਜ਼ਾ ਸੰਭਵ ਨਹੀਂ। ਇਹ ਓਸੇ ਦੇ ਹੋ ਜਾਣਗੇ ਜੋ ਰਿਆਜ਼ ਅਤੇ ਅਮਲ ਨਾਲ ਇਹਨਾਂ ਨੂੰ ਸਿੱਧ ਕਰ ਲਏਗਾ।

ਤੰਦਰੁਸਤੀ ਵੀ ਬੜੀ ਦੁਰਲੱਭ ਸ਼ੈਅ ਹੈ। ਹਰ ਇਕ ਨੂੰ ਨਸੀਬ ਨਹੀਂ। ਇਸ ਸੰਸਾਰ ਨੂੰ ਜੀਵ ਨੇ ਸਿਹਤ ਦੇ ਜ਼ਰੀਏ ਹੀ ਭੋਗਣਾ ਹੈ। ਪੰਜੇ ਇੰਦਰੀਆਂ ਵੇਖਣਾ, ਚੱਖਣਾ, ਸੁੰਘਣਾ, ਸੁਣਨਾ, ਛੂਹਣਾ ਹੀ ਜੀਵਨ ਵਿਚ ਰੰਗ ਰਸ ਦਾ ਸਾਧਨ ਹੈ। ਇਹਨਾਂ ਨਾਲ ਜੁੜੇ ਅੰਗ ਲਿੰਗ ਸਹੀ ਹਨ ਤਾਂ ਹੀ ਸੰਸਾਰ ਦਾ ਭੋਗ ਹੈ। ਨਹੀਂ ਤਾਂ ਕਾਹਦੀ ਜੂਨ। ਆਤਮਕ ਸੁਹੱਪਣ ਤੇ ਚੇਤਨਾ ਪ੍ਰਵਾਹ ਦਾ ਜ਼ਰੀਆ ਵੀ ਇਹੀ ਹੈ। ਬੌਧਿਕ-ਮਾਨਸਿਕ ਇਕਸੁਰਤਾ ਹੀ ਆਤਮਕ ਸ਼ੁੱਧਤਾ ਨੂੰ ਸਹਿਲ ਬਣਾਉਂਦੀ ਹੈ।

ਜੋ ਸੁਹਿਰਦ ਹੈ, ਹਰ ਦਿਨ ਉਸਦੇ ਵਕਾਰ ਅਤੇ ਆਪਣਿਆਂ ਵਿਚ ਵਾਧਾ ਕਰਦਾ ਹੈ। ਚੰਗਿਆਈ ਦੀ ਮਹਿਕ ਫੈਲਦੀ ਹੈ ਤੇ ਦੂਜੇ ਉਸਦੀ ਸਫਲਤਾ ਲਈ ਦੁਆਵਾਂ ਤੇ ਕੋਸ਼ਿਸ਼ਾਂ ਕਰਦੇ ਹਨ।

ਕੋਈ ਕਾਬਲੀਅਤ ਹੈ, ਨਿਰਸੰਕੋਚ ਵੰਡੋ। ਘਟੇਗੀ ਨਹੀਂ, ਸਗੋਂ ਵਧੇਗੀ ਆਪਣੇ ਤੇ ਦੂਜਿਆਂ ਅੰਦਰਲੀਆਂ ਬਰਕਤਾਂ ਵੱਲ ਧਿਆਨ ਕਰੀਏ। ਚੰਗਿਆਈਆਂ ਵੇਖਣ ਦੀ ਆਦਤ ਬਣੂੰ। ਦੂਜਿਆਂ ਲਈ ਆਪਣੀ ਸਾਰਥਕਤਾ ਬਣਾਈ ਰੱਖਣੀ

ਚਾਹੀਦੀ ਹੈ।

ਕਈ ਲੋਕਾਂ ਦਾ ਖਿਆਲ ਹੈ ਕਿ ਪਹਿਲਾਂ ਸਮਾਜ ਪ੍ਰਬੰਧ ਬਦਲੇ ਤਦ ਹੀ ਇਨਸਾਨ ਬਦਲ ਸਕਦਾ ਹੈ। ਕੁਝ ਦਾ ਵਿਚਾਰ ਹੈ ਕਿ ਪਹਿਲਾਂ ਇਨਸਾਨ ਬਦਲਣ ਤੇ ਫਿਰ ਇਹ ਆਪੇ ਸਮਾਜਕ ਪ੍ਰਬੰਧ ਨੂੰ ਵਧੀਆ ਪਾਸੇ ਬਦਲਣਗੇ। ਬਹੁਤ ਸਾਰੇ ਲੋਕ ਇਹਨਾਂ ਦੋਵਾਂ ਸੋਚਾਂ ਨੂੰ ਇਕ ਦੂਜੇ ਦੀਆਂ ਵਿਰੋਧੀ ਸਮਝੀ ਬੈਠੇ ਹਨ। ਪਰ ਇਹ ਵਿਰੋਧੀ ਨਹੀਂ, ਪੂਰਕ ਹਨ। ਮੁੱਕਦੀ ਗੱਲ ਹੈ ਕਿ ਇਨਸਾਨ ਬਦਲੇ ਚੰਗੇ ਪਾਸੇ ਨੂੰ, ਪਹਿਲਾਂ ਮਗਰੋਂ ਦੇ ਝਗੜੇ 'ਚ ਕਾਹਨੂੰ ਪੈਣਾ। ਜਿਊਂਦੇ ਜਾਗਦੇ ਇਨਸਾਨਾਂ 'ਚ ਤਬਦੀਲੀ ਤਾਂ ਚਲਦੀ ਰਹਿਣੀ ਰਹਿੰਦੀ ਦੁਨੀਆਂ ਤੱਕ। ਪਰ ਆਪਾਂ ਮੂਲ ਫੜੀਏ ਜਿੰਦਗੀ ਦਾ ਮੂਲ, ਜਿਸ ਉਤੇ ਸਾਰਾ ਕੁਝ ਟਿਕਦਾ। ਮੂਲ ਦੀਆਂ ਤੰਦਾਂ 'ਚੋਂ ਇਕ ਤੰਦ ਹੈ ਨਜ਼ਰੀਆ, ਦ੍ਰਿਸ਼ਟੀਕੋਣ।

ਨਜ਼ਰੀਏ 'ਚੋਂ ਹੀ ਉਸ ਨਜ਼ਰ ਦੀ ਬਖ਼ਸ਼ਿਸ਼ ਹੁੰਦੀ ਹੈ, ਜਿਸ ਨਾਲ ਸਾਰੀ ਸ੍ਰਿਸ਼ਟੀ/ਕਾਇਨਾਤ ਹੀ ਆਪਣੀ ਲਗਦੀ ਹੈ। ਦ੍ਰਿਸ਼ਟੀ 'ਚੋਂ ਹੀ ਦ੍ਰਿਸ਼ਾਂ ਦਾ ਸੁਹੱਪਣ ਦਿੱਸਦਾ ਹੈ।

ਅੱਖਾਂ ਸਿਰਫ਼ ਵੇਖਦੀਆਂ ਹਨ ਦ੍ਰਿਸ਼, ਮਾਇਨੇ ਦ੍ਰਿਸ਼ਟੀ ਨਾਲ ਬਣਦੇ ਹਨ। ਅੱਖਾਂ ਨਾਲ ਸਿਰਫ਼ ਦਿੱਸਦਾ ਹੈ, ਦਿੱਸੇ ਦਾ ਪਤਾ ਨਹੀਂ ਲਗਦਾ। ਦਿਮਾਗ ਅੱਖਾਂ ਦੀਆਂ ਵੀ ਅੱਗੋਂ ਅੱਖਾਂ ਹਨ. ਵੇਖੇ ਦੀ ਸਮਝ ਆਉਂਦੀ।

ਨਜ਼ਰ ਵਿਚ ਨਹੀਂ, ਨਜ਼ਰੀਏ ਵਿਚ ਹੀ ਹੈ ਕੁਛ ਹੋਣ ਤੇ ਨਾ ਹੋਣ ਦਾ ਅਹਿਸਾਸ। ਸਮਾਜ ਬਦਲਣ ਦਾ ਵੀ ਮਤਲਬ ਹੈ, ਨਜ਼ਰੀਆ ਬਦਲਨਾ। ਨਜ਼ਰੀਆ ਬਦਲਨਾ ਹੀ ਸਮਾਜਕ ਪ੍ਰਬੰਧ ਨੂੰ ਬਦਲਣ ਦਾ ਸਾਧਨ ਹੈ।

ਨਜ਼ਰੀਏ ਦੀ ਤਾਕਤ ਹੀ ਇਨਸਾਨ ਦੀ ਅਡੋਲ ਤੇ ਅਜਿਤ ਸ਼ਕਤੀ ਹੈ।

ਇਹ ਹੈ, ਤਾਂ ਸਾਡੇ ਕੋਲ ਸਭ ਕੁਛ ਹੈ, ਜਾਂ ਰਹੇਗਾ। ਜੇ ਨਹੀਂ ਤਾਂ ਕੁਛ ਵੀ ਨਹੀਂ ਹੈ। ਜੋ ਹੈਗਾ, ਉਹ ਵੀ ਜਾਪੂ ਹੈ ਨੀ। ਸੋ ਕਿਉਂ ਨਾ ਕੁਛ ਹੋਣ ਦਾ ਅਹਿਸਾਸ ਕਰਿਆ ਕਰੀਏ। ਤਾਂ ਕਿ ਆਪਣਾ ਆਪ ਭਰਿਆ ਭਰਿਆ ਜਾਪੇ।

*—ਮੁਖੀ ਪੰਜਾਬੀ ਵਿਭਾਗ*
*ਸਰਕਾਰੀ ਕਾਲਜ ਤਲਵਾੜਾ*
*ਜ਼ਿਲ੍ਹਾ ਹੁਸ਼ਿਆਰਪੁਰ*

# ਪ੍ਰੋ. ਪ੍ਰੀਤਮ ਸਿੰਘ ਦੇ ਖੋਜ-ਕਾਰਜ ਤੇ ਸਿਰਜਣਾ ਦਾ ਮੁਲਾਂਕਣ

*—ਪਿਆਰਾ ਸਿੰਘ ਭੋਗਲ*



ਡਾ. ਪ੍ਰੀਤਮ ਸਿੰਘ ਕੈਂਥ ਦੀ ਸੰਪਾਦਤ ਪੁਸਤਕ "ਪ੍ਰੋ. ਪ੍ਰੀਤਮ ਸਿੰਘ-ਜੀਵਨ, ਸ਼ਖਸੀਅਤ ਅਤੇ ਰਚਨਾ" ਹੱਥ ਵਿਚ ਆਈ, ਤਾਂ ਇਉਂ ਮਹਿਸੂਸ ਹੋਇਆ, ਬਹੁਤ ਬਹੁ-ਮੁੱਲੀ ਸੁਗਾਤ ਪ੍ਰਾਪਤ ਹੋਈ ਹੈ। ਇਹ ਇਕ ਪ੍ਰਕਾਰ ਦਾ "ਅਭਿਨੰਦਨ ਗ੍ਰੰਥ" ਹੈ, ਜੋ ਬਦਕਿਸਮਤੀ ਨਾਲ ਪ੍ਰੋ. ਪ੍ਰੀਤਮ ਸਿੰਘ ਦੇ ਜੀਉਂਦੇ-ਜੀਅ ਪ੍ਰਕਾਸ਼ਤ ਨਾ ਹੋ ਸਕਿਆ। ਇਸ ਕਿਤਾਬ ਨੇ ਪ੍ਰੋ. ਪ੍ਰੀਤਮ ਸਿੰਘ ਵਲੋਂ ਸੰਪਾਦਤ ਇਕ ਹੋਰ ਅਭਿਨੰਦਨ ਗ੍ਰੰਥ ਦੀ ਯਾਦ ਤਾਜ਼ਾ ਕਰ ਦਿੱਤੀ ਹੈ। ਲਗਭਗ ਵੀਹ ਸਾਲ ਪਹਿਲਾਂ ਮਾਲਵੇ ਦੇ ਕੁਝ ਲੇਖਕਾਂ ਨੇ ਫੈਸਲਾ ਕੀਤਾ ਸੀ, ਸੇਖੋਂ ਸਾਹਿਬ ਨੂੰ ਇਕ ਲੱਖ ਰੁਪਏ ਦੀ ਥੈਲੀ ਭੇਟ ਕਰਨੀ ਹੈ। ਨਾਲ-ਨਾਲ ਉਨ੍ਹਾਂ ਸਾਰੇ "ਅਭਿਨੰਦਨ ਗ੍ਰੰਥ" ਵੀ ਤਿਆਰ ਕਰਨਾ ਹੈ। ਇਨ੍ਹਾਂ ਸੱਜਨਾਂ ਨੇ ਇਹ ਸਿਆਣਪ ਕੀਤੀ ਕਿ ਸੇਖੋਂ-ਬਾਰੇ ਗ੍ਰੰਥ ਤਿਆਰ ਕਰਨ ਦੀ ਜ਼ੁੰਮੇਵਾਰੀ ਪ੍ਰੋ. ਪ੍ਰੀਤਮ ਸਿੰਘ ਨੂੰ ਸੌਂਪ ਦਿੱਤੀ। ਪ੍ਰੋ. ਪ੍ਰੀਤਮ ਸਿੰਘ ਹਰ ਲਿਖਤ, ਕਿਸੇ ਦੀ ਹੋਵੇ ਜਾਂ ਆਪਣੀ, ਬਹੁਤ ਪੁਣ-ਛਾਣ ਕੇ ਛਪਣ ਲਈ ਦਿੰਦੇ ਹਨ। "ਸੇਖੋਂ ਅਭਿਨੰਦਨ ਗ੍ਰੰਥ" ਬਹੁਤ ਦੇਰ ਨਾਲ ਛਪਿਆ। ਸੇਖੋਂ ਸਾਹਿਬ ਦੀ ਸਿਹਤ ਠੀਕ ਨਹੀਂ ਰਹਿੰਦੀ ਸੀ। ਤਾਂ ਵੀ ਸੇਖੋਂ ਸਾਹਿਬ ਦੇ ਜੀਉਂਦੇ-ਜੀਅ ਛਪ ਗਿਆ। ਇਹ ਗ੍ਰੰਥ ਆਕਾਰ ਵਿਚ ਭਾਵੇਂ ਬਹੁਤ ਵੱਡਾ ਨਹੀਂ ਸੀ, ਤਾਂ ਵੀ ਲਿਖਤਾਂ ਵਲੋਂ ਸਾਂਭਣ-ਯੋਗ ਪੁਸਤਕ ਸੀ। ਇਸੇ ਗ੍ਰੰਥ ਨੂੰ ਦੇਖ ਕੇ ਡਾਕਟਰ ਦਲੀਪ ਕੌਰ ਟਿਵਾਣਾ ਨੂੰ ਫੁਰਨਾ ਫੁਰਿਆ, ਪ੍ਰੀਤਮ ਸਿੰਘ ਬਾਰੇ ਵੀ ਇਸੇ ਤਰ੍ਹਾਂ ਦਾ ਗ੍ਰੰਥ ਛਪੇ। ਉਨ੍ਹਾਂ ਨੇ ਲੇਖਕਾਂ ਨੂੰ ਕਹਿ ਕੇ ਲੇਖ ਲਿਖਵਾਏ। ਪਰ ਪਿਛੋਂ ਇਹ ਲੇਖ "ਗ੍ਰੰਥ" ਵਿਚ ਨਹੀਂ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਛਿਮਾਹੀ ਰਸਾਲੇ "ਖੋਜ-ਪੱਤ੍ਰਿਕਾ" ਦੇ "ਪ੍ਰੀਤਮ ਸਿੰਘ ਵਿਸ਼ੇਸ਼ ਅੰਕ" ਵਿਚ ਛਪੇ। ਜ਼ਾਹਰ ਹੈ ਪ੍ਰੀਤਮ ਸਿੰਘ ਦੇ ਪ੍ਰਸੰਸਕਾਂ ਦੀ ਤਸੱਲੀ ਨਾ ਹੋਈ। ਉਸੇ ਭਾਵਨਾ ਅਧੀਨ ਡਾ. ਪ੍ਰੀਤਮ ਸਿੰਘ ਕੈਂਥ ਨੇ ਫੈਸਲਾ ਕਰ ਲਿਆ, ਮੈਂ ਪ੍ਰੀਤਮ ਸਿੰਘ ਬਾਰੇ ਵੱਡ-ਅਕਾਰੀ ਤੇ ਮਿਆਰੀ ਗ੍ਰੰਥ ਤਿਆਰ ਕਰਨਾ ਹੈ। ਉਹ ਪ੍ਰੀਤਮ ਸਿੰਘ ਨੂੰ ਵਾਰ ਵਾਰ ਮਿਲਦੇ ਰਹੇ। ਲੇਖਕਾਂ ਤੋਂ ਲਿਖਤਾਂ ਪ੍ਰਾਪਤ ਕਰਨ ਲਈ ਵੀ ਲੇਖਕਾਂ ਨੂੰ ਲਿਖਦੇ ਰਹੇ, ਫੋਨ ਕਰਦੇ ਰਹੇ। ਨਤੀਜਾ ਸਾਹਮਣੇ ਹੈ, ਸੱਚਮੁੱਚ ਬਹੁਤ ਉੱਚ-ਪੱਧਰ ਦੀ ਵੱਡ-ਆਕਾਰੀ ਪੁਸਤਕ ਤਿਆਰ ਹੋਈ ਹੈ, ਜਿਸ ਵਿਚ ਛੇ ਦਰਜਨ ਤੋਂ ਵੱਧ ਲੇਖ ਪ੍ਰਕਾਸ਼ਤ ਹੋਏ ਹਨ। ਪ੍ਰੀਤਮ ਸਿੰਘ ਬਾਰੇ ਖੋਜ ਕਰਨ ਵਾਲੇ ਵਿਅਕਤੀਆਂ ਲਈ ਬਹੁਤ ਸਮੱਗਰੀ ਸੰਗ੍ਰਹਿਤ ਹੋਈ ਹੈ। "ਸਿੰਘ ਬ੍ਰਦਰਜ਼" ਦੇ ਸ. ਗੁਰ ਸਾਗਰ ਸਿੰਘ ਨੇ ਕਿਤਾਬ ਛਾਪੀ ਵੀ ਬਹੁਤ ਰੀਝ ਨਾਲ ਹੈ। ਭਾਪਾ ਪ੍ਰੀਤਮ ਸਿੰਘ ਦੇ ਕਾਇਮ ਕੀਤੇ ਮਿਆਰ ਗੁਰ ਸਾਗਰ ਸਿੰਘ ਨਾ ਕੇਵਲ ਕਾਇਮ ਰੱਖ ਰਿਹਾ ਹੈ, ਸਗੋਂ ਨਵੇਂ ਮਿਆਰ ਕਾਇਮ ਕਰਨ ਦਾ ਯਤਨ ਵੀ ਕਰ ਰਿਹਾ ਹੈ।

ਡਾ. ਪ੍ਰੀਤਮ ਸਿੰਘ ਕੈਂਥ ਦਾ ਸ਼ੌਕ ਤੇ ਲਗਨ ਵੀ ਕਾਬਲਿ ਤਾਰੀਫ਼ ਹੈ। ਡਾ. ਕੈਂਥ ਦਾ ਇੰਗਲੈਂਡ ਜਾਣ ਦਾ ਮਨੋਰਥ ਤਾਂ ਨਿਰਵਾਹ ਲਈ ਪੈਸੇ ਕਮਾਉਣਾ ਸੀ। ਪੈਸੇ ਕਮਾਏ। ਪਰ ਵਧੇਰੇ ਧਿਆਨ ਪੜ੍ਹਨ-ਲਿਖਣ ਨੂੰ ਦਿੱਤਾ। ਸਿਰਜਣਾ ਵੀ ਕੀਤੀ, ਖੋਜ ਵੀ ਤੇ ਸੰਪਾਦਨਾ ਵੀ। ਕਹਾਣੀਆਂ ਲਿਖੀਆਂ। ਭਾਰਤ ਵਿਚ ਬ੍ਰਿਟਿਸ਼ ਰਾਜ ਦੇ ਸਮੇਂ ਜ਼ਬਤ ਹੁੰਦੀ ਰਹੀ ਸੁਤੰਤਰਤਾ-ਪੱਖੀ ਪੰਜਾਬੀ ਕਵਿਤਾ ਉੱਤੇ ਖੋਜ ਕਰਕੇ ਪੀ-ਐਚ. ਡੀ. ਦੀ ਡਿਗਰੀ ਲਈ। ਬਹੁਤ ਸਾਰੇ ਲੇਖਕਾਂ ਤੇ ਵਿਦਵਾਨਾਂ ਨਾਲ ਮੁਲਾਕਾਤਾਂ ਕਰਕੇ ਉਨ੍ਹਾਂ ਨਾਲ ਹੋਈਆਂ ਗੱਲਾਂਬਾਤਾਂ "ਸਿਰਜਣਾ ਤੇ ਸੰਵਾਦ" ਪੁਸਤਕ ਵਿਚ ਸੰਗ੍ਰਹਿਤ ਕੀਤੀਆਂ। ਹੁਣ ਲਗਭਗ ਦੱਸ ਸਾਲ ਦੀ ਮਿਹਨਤ ਨਾਲ ਤਿਆਰ ਕੀਤਾ ਹਥਲਾ ਗ੍ਰੰਥ "ਪ੍ਰੋ. ਪ੍ਰੀਤਮ ਸਿੰਘ ਜੀਵਨ ਸ਼ਖਸੀਅਤ ਤੇ ਰਚਨਾ" ਪਾਠਕਾਂ ਦੇ ਸਾਹਮਣੇ ਪੇਸ਼ ਹੈ।

ਪ੍ਰੋ. ਪ੍ਰੀਤਮ ਸਿੰਘ ਵਿਚਿਤਰ ਵਿਅਕਤੀ ਸਨ। ਸਾਹਿਤਕਾਰਾਂ ਵਾਂਗ ਜੀਵਨ ਦੇ ਰਸੀਏ ਵਿਅਕਤੀ ਸਨ। ਪੰਜਾਬੀ ਦੇ ਦੋ ਆਪਣੇ ਸਮੇਂ ਦੇ ਸਭ ਤੋਂ ਵੱਡੇ ਸਾਹਿਤਕਾਰਾਂ ਸੰਤ ਸਿੰਘ ਸੇਖੋਂ ਅਤੇ ਪ੍ਰੋ. ਮੋਹਨ ਸਿੰਘ ਦੇ ਗੂੜ੍ਹੇ ਮਿੱਤਰ ਸਨ। ਜਦੋਂ ਜਲੰਧਰ ਵਿਚ ਮੋਹਨ ਸਿੰਘ ਦੇ ਘਰ ਵਿਚ ਮੋਹਨ ਸਿੰਘ ਤੇ ਸੇਖੋਂ ਇਕੱਠੇ ਹੁੰਦੇ, ਕਦੇ ਕਦੇ ਬਲਵੰਤ ਗਾਰਗੀ ਵੀ ਦਿੱਲੀ

ਤੋਂ ਆਇਆ ਹੁੰਦਾ, ਤਾਂ ਪ੍ਰੋ. ਪ੍ਰੀਤਮ ਸਿੰਘ ਜੀ ਪਟਿਆਲੇ ਤੋਂ ਪਹੁੰਚ ਜਾਂਦੇ। ਮਹਿਫਲ ਸਜਦੀ। ਚੁਟਕਲੇ-ਬਾਜ਼ੀ ਹੁੰਦੀ। ਨਿੰਦਿਆ-ਦਰਬਾਰ ਸਜਦਾ। ਪ੍ਰੀਤਮ ਸਿੰਘ ਇਸ ਵਿਚ ਸ਼ਾਮਲ ਹੁੰਦਾ। ਤਿੰਨਾਂ ਦੀਆਂ ਗੱਲਾਂ ਦਾ ਖੂਬ ਰਸ ਲੈਂਦਾ। ਨਿਕਟਵਰਤੀ ਦੋਸਤ ਹੈਰਾਨ ਹੋ ਕੇ ਸੋਚਦੇ, ਪ੍ਰੀਤਮ ਸਿੰਘ ਇਨ੍ਹਾਂ ਤਿੰਨਾਂ ਵਾਂਗ ਸਾਹਿਤ ਕਿਉਂ ਨਹੀਂ ਸਿਰਜਦਾ? ਉਸ ਵਿਚ ਸਿਰਜਣਕਾਰੀ ਦੀ ਯੋਗਤਾ ਹੈ। ਜਦੋਂ ਪ੍ਰੋ. ਪ੍ਰੀਤਮ ਸਿੰਘ ਵਲੋਂ ਵੱਖ-ਵੱਖ ਸਮਿਆਂ ਉੱਤੇ ਲਿਖੇ ਵੱਡੇ ਸਮਕਾਲੀ ਲੇਖਕਾਂ ਦੇ ਰੇਖਾ-ਚਿਤਰ ਦੋ ਪੁਸਤਕਾਂ ਮੂਰਤਾਂ (੧੯੯੭) ਅਤੇ ਮੁਹਾਂਦਰੇ (੨੦੦੬) ਛਪੀਆਂ ਤਾਂ ਸਭ ਸਿਆਣੇ ਪਾਠਕਾਂ ਨੇ ਮਹਿਸੂਸ ਕੀਤਾ, ਪ੍ਰੀਤਮ ਸਿੰਘ ਸਿਰਫ ਖੋਜੀ-ਵਿਦਵਾਨ ਨਹੀਂ, ਜ਼ਿੰਦਗੀ ਦੀਆਂ ਘਟਨਾਵਾਂ ਅਤੇ ਮਨੁੱਖੀ-ਚਰਿਤਰਾਂ ਨੂੰ ਅਨੁਭਵੀ-ਵਿਅਕਤੀ ਵਾਂਗ ਦੇਖਣ ਅਤੇ ਸਾਹਿਤ ਵਿਚ ਪੇਸ਼ ਕਰ ਸਕਣ ਦੀ ਯੋਗਤਾ ਵਾਲਾ ਸਿਰਜਣਕਾਰ ਵਾਰਤਕਕਾਰ ਵੀ ਹੈ। ਇਉਂ ਹੀ ਜਦੋਂ ਉਸਨੇ ਆਪਣੀ ਸ੍ਵੈਜੀਵਨੀ ਦੇ ਦੋ ਭਾਗ ਕੱਚੀਆਂ ਪੱਕੀਆਂ ਦੇ ਭਾਅ (੨੦੦੧ ਅਤੇ ੨੦੦੮ ਵਿਚ) ਛਪਵਾਏ, ਤਾਂ ਇਕ ਵਾਰ ਫੇਰ ਪਾਠਕਾਂ ਨੂੰ ਪ੍ਰੀਤਮ ਸਿੰਘ ਦੀ ਸਿਰਜਣਾਤਮਕਤਾ ਦਾ ਆਨੰਦ ਮਾਨਣ ਦਾ ਅਵਸਰ ਪ੍ਰਾਪਤ ਹੋਇਆ।

ਕਵੀ ਸੁਰਜੀਤ ਪਾਤਰ ਨੇ ਲਿਖਿਆ ਸੀ-

"ਜਦ ਤਕ ਮੈਂ "ਮੂਰਤਾਂ" ਨਹੀਂ ਪੜ੍ਹੀ ਸੀ, ਮੈਂ ਪ੍ਰੋਫੈਸਰ ਸਾਹਿਬ ਨੂੰ ਨੀਰਸ ਜਿਹੇ ਕੰਮ ਵਿਚ ਲੱਗੇ ਸਿਰੜੀ ਖੋਜੀ ਹੀ ਸਮਝਦਾ ਸਾਂ।"

ਅਸੀਂ ਪ੍ਰੀਤਮ ਸਿੰਘ ਦੇ ਅਧਿਐਨ ਅਤੇ ਖੋਜ ਦੇ ਕੰਮ ਨੂੰ ਛੁਟਿਆਉਂਦੇ ਨਹੀਂ। ਸਾਹਿਤ ਅਤੇ ਸਭਿਆਚਾਰ ਦੇ ਖੇਤਰ ਵਿਚ ਅਧਿਐਨ ਅਤੇ ਖੋਜ ਵੀ ਲੇਖਕਾਂ ਨੇ ਹੀ ਕਰਨੀ ਹੁੰਦੀ ਹੈ। ਇਹ ਕੰਮ ਕਰਨ ਵਾਲੇ ਤਾਂ ਬਹੁਤ ਹੁੰਦੇ ਹਨ, ਪਰ ਬਹੁਗਿਣਤੀ ਸਿਰਫ ਡਿਗਰੀਆਂ ਅਤੇ ਨੌਕਰੀਆਂ ਲੈਣ ਲਈ ਹੀ ਇਹ ਕੰਮ ਕਰਦੀ ਹੈ। ਪਰ ਪ੍ਰੋ. ਪ੍ਰੀਤਮ ਸਿੰਘ ਤਾਂ ਸੱਚਮੁੱਚ ਦੇ ਡੂੰਘੇ ਖੋਜੀ ਸਨ। ਭਾਈ ਕਾਨ੍ਹ ਸਿੰਘ ਨਾਭਾ ਤੋਂ ਬਾਅਦ ਖੋਜ ਦਾ ਉੱਚਾ ਮਿਆਰ ਪ੍ਰੋ. ਪ੍ਰੀਤਮ ਸਿੰਘ ਨੇ ਹੀ ਕਾਇਮ ਕੀਤਾ।

ਉਨ੍ਹਾਂ ਦਾ ਸਭ ਤੋਂ ਵੱਧ ਮਹੱਤਵਸ਼ੀਲ ਖੋਜ ਕਾਰਜ "ਅਹੀਆਪੁਰ ਵਾਲੀ ਪੋਥੀ" ਲਿਖਣਾ ਹੈ। ੧੭੭੦ ਈ. ਤੋਂ ਬਾਅਦ ਜਦੋਂ ਸਿਖ ਮਿਸਲਾਂ ਪੰਜਾਬ ਵਿਚ ਰਾਜ-ਭਾਗ ਹਾਸਲ ਕਰਨ ਲੱਗ ਪਈਆਂ, ਤਾਂ ਗੋਇੰਦਵਾਲ ਬੈਠੇ ਕੁਝ ਭੱਲਿਆਂ ਨੇ "ਮਹਿਮਾ ਪ੍ਰਕਾਸ਼" ਆਦਿ ਪੁਸਤਕਾਂ ਲਿਖ ਕੇ ਇਹ "ਮਿਥ" ਪ੍ਰਚਾਰੀ ਕਿ ਗੁਰੂ ਅਰਜਨ ਦੇਵ "ਆਦਿ ਗ੍ਰੰਥ" ਦੀ ਬੀੜ ਤਿਆਰ ਕਰਨ ਲੱਗਿਆਂ ਗੋਇੰਦਵਾਲ ਪਈਆਂ ਪੋਥੀਆਂ ਲੈਣ ਗਏ ਹਨ। ਸੱਚੀ ਗੱਲ ਇਹ ਹੈ ਕਿ ਗੁਰੂ ਅਰਜਨ ਸਾਹਿਬ ਨੂੰ ਇਹ ਪੋਥੀਆਂ ਲਿਆਉਣ ਦੀ ਲੋੜ ਨਹੀਂ ਸੀ। ਗੁਰੂ ਅਰਜਨ ਪਾਸ ਗੁਰੂ ਨਾਨਕ ਦੇਵ ਅਤੇ ਅਗਲੇ ਗੁਰੂ ਸਾਹਿਬਾਨ ਦੀ ਲਿਖੀ ਹੋਈ ਬਾਣੀ ਪਹਿਲਾਂ ਹੀ ਪਹੁੰਚੀ ਹੋਈ ਸੀ। ਉਨ੍ਹਾਂ ਵਲੋਂ ਗ੍ਰੰਥ ਤਿਆਰ ਕਰਨ ਦਾ ਫੈਸਲਾ ਹੀ ਇਹ ਇਸ਼ਾਰਾ ਕਰਦਾ ਹੈ ਕਿ ਬਾਣੀ ਪਹਿਲਾਂ ਹੀ ਲਿਖਤੀ ਰੂਪ ਵਿਚ ਪ੍ਰਾਪਤ ਸੀ। ਪ੍ਰੋ. ਪ੍ਰੀਤਮ ਸਿੰਘ ਨੇ "ਅਹੀਆਪੁਰ ਵਾਲੀ ਪੋਥੀ" ਸੰਪਾਦਤ ਕਰਕੇ ਭੱਲਿਆਂ ਦੀ ਮਿੱਥ ਝੂਠੀ ਸਿੱਧ ਕੀਤੀ ਹੈ।



ਪ੍ਰੋ. ਪ੍ਰੀਤਮ ਸਿੰਘ ਦੀ ਖੋਜ ਦਾ ਦੂਜਾ ਵੱਡਾ ਕੰਮ ਇਹ ਸਿੱਧ ਕਰਨਾ ਹੈ ਕਿ ਆਦਿ ਗ੍ਰੰਥ ਵਿਚ ਫਰੀਦ ਦੇ ਨਾਮ ਹੇਠ ਸ਼ਾਮਲ ਬਾਣੀ ਪਹਿਲੇ ਫਰੀਦ (ਸ਼ੇਖ ਸ਼ਕਰ ਗੰਜ) ਦੀ ਹੀ ਹੈ। ਇਸ ਖੋਜ ਕਾਰਜ ਉੱਤੇ ਉਹ ਸਾਰੀ ਉਮਰ ਲੱਗੇ ਰਹੇ। ਅਖੀਰ ਵਿਚ ਵੱਡ ਆਕਾਰੀ ਗ੍ਰੰਥ "ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਸ਼ੇਖ ਫਰੀਦ ਦੀ ਭਾਲ" (੨੦੦੮) ਛਪਿਆ।

ਉਨ੍ਹਾਂ ਦੀ ਖੋਜ ਦਾ ਤੀਜਾ ਯਾਦਗਾਰੀ ਕੰਮ "ਗੁਰਮੁਖੀ" ਲਿਪੀ ਬਾਰੇ ਹੈ। ਇਹ ਪੁਸਤਕ ਅਜੇ ਛਪੀ ਨਹੀਂ।

ਪ੍ਰੋ. ਪ੍ਰੀਤਮ ਸਿੰਘ ਨੇ "ਪੰਜਾਬੀ ਲੇਖਕ ਕੋਸ਼" (੨੦੦੩) ਤਿਆਰ ਕਰਕੇ ਵੀ ਇਕ ਮੀਲ-ਪੱਥਰ ਗੱਡਿਆ ਹੈ।

ਪ੍ਰੋ. ਪ੍ਰੀਤਮ ਸਿੰਘ ਨੂੰ ਇਨ੍ਹਾਂ ਵੱਡੇ ਕੰਮਾਂ ਦੇ ਨਾਲ ਨਾਲ ਅਨੇਕ ਹੋਰ ਵਿਸ਼ਿਆਂ ਉੱਤੇ ਵੀ ਖੋਜ-ਪਰਚੇ ਅਤੇ ਲੇਖ ਲਿਖਣ ਦਾ ਕੰਮ ਕਰਨਾ ਪੈਂਦਾ ਰਿਹਾ। ਕੰਮ ਉਹ ਹਮੇਸ਼ਾ ਸਿੱਕੇਬੰਦ ਹੀ ਕਰਦੇ। ਪਰ ਇਨ੍ਹਾਂ ਫੁਟਕਲ ਕੰਮਾਂ ਨੇ ਉਨ੍ਹਾਂ ਦੀ ਸ਼ਕਤੀ ਬਹੁਤ ਬਰਬਾਦ ਕੀਤੀ। ਕਾਸ਼! ਉਹ ਕੁੱਝ ਵੱਡੇ ਕੰਮਾਂ ਉੱਤੇ ਹੀ ਧਿਆਨ ਕੇਂਦਰਤ ਕਰਦੇ।

ਡਾ. ਕੈਂਥ ਵਲੋਂ ਸੰਪਾਦਤ ਪੁਸਤਕ ਵਿਚ ਪ੍ਰੀਤਮ ਸਿੰਘ ਦੇ ਸਭ ਪ੍ਰਕਾਰ ਦੇ ਅਧਿਐਨ, ਖੋਜ ਅਤੇ ਸਿਰਜਣਾ ਦੇ ਕੰਮ ਦਾ ਮੁਲਾਂਕਣ ਹੋਇਆ ਹੈ। ਲੇਖਕਾਂ ਨੇ ਖੁਲ੍ਹ ਕੇ ਉਨ੍ਹਾਂ ਦੀ ਤਾਰੀਫ ਕੀਤੀ ਹੈ। ਪਰ ਸਾਨੂੰ ਕੁੱਝ ਲੇਖ ਮਿਆਰੀ ਪ੍ਰਤੀਤ ਨਹੀਂ ਹੋਏ। ਉਹ ਸ਼ਾਮਲ ਨਾ ਹੁੰਦੇ, ਤਾਂ ਹੋਰ ਵੀ ਚੰਗਾ ਹੁੰਦਾ।

ਮੋ : 98720-42611

# "ਇਕੋ ਮਿਸ਼ਨ ਦੇ ਰਾਹੀਂ—ਮਹਾਰਾਜਾ ਦਲੀਪ ਸਿੰਘ ਅਤੇ ਕੂਕੇ ਸਿੰਘ"

*—ਸੁਵਰਨ ਸਿੰਘ ਵਿਰਕ (ਐਡਵੋਕੇਟ ਸਿਰਸਾ)*



ਬੱਸੀਆਂ ਦੀ ਕੋਠੀ, ਜਿੱਥੇ ਪੰਜਾਬ ਦੇ ਅੰਤਿਮ ਸਿੱਖ ਸਮਰਾਟ ਮਹਾਰਾਜਾ ਦਲੀਪ ਸਿੰਘ ਨੇ ਦੇਸ਼ ਨਿਕਾਲੇ ਸਮੇਂ ਅੰਤਿਮ ਰਾਤ ਪੰਜਾਬ ਵਿਚ ਕੱਟੀ ਸੀ, ਕੂਕਾ ਇਤਿਹਾਸ ਦੀਆਂ ਯਾਦਾਂ ਵੀ ਆਪਣੇ ਵਿਚ ਸਮੋਈ ਬੈਠੀ ਹੈ। ਰਾਇਕੋਟ ਬੁੱਚੜਬੱਧ ਸਾਕੇ ਦੇ ਤਿੰਨ ਕੂਕਾ ਸੂਰਬੀਰਾਂ ਨੇ, ਇਸੇ ਕੋਠੀ ਵਿਖੇ ੫ ਅਗਸਤ ੧੮੭੧ ਈ. ਨੂੰ ਫਾਂਸੀਆਂ ਦੇ ਫੰਧੇ ਗਲਾਂ ਵਿਚ ਪਾ ਕੇ ਜਾਮੇ ਸ਼ਹਾਦਤ ਨੋਸ਼ ਕੀਤਾ ਸੀ। ਅੰਮ੍ਰਿਤਸਰ ਅਤੇ ਰਾਇਕੋਟ ਦੇ ਬੁੱਚੜਬੱਧ ਸਾਕਿਆਂ ਵਿਚ ਉਹਨਾਂ ਦੀ ਭੂਮਿਕਾ ਜਾਨਣ ਲਈ, ਪੰਜਾਬ ਵਿਚ ਕੌਮੀ ਮੁਕਤੀ ਅੰਦੋਲਨ ਦੇ ਬਾਨੀ ਸਤਿਗੁਰੂ ਰਾਮ ਸਿੰਘ ਤੋਂ, ਤਤਕਾਲੀਨ ਅੰਗਰੇਜ਼ ਅਧਿਕਾਰੀਆਂ ਨੇ ਇਸੇ ਕੋਠੀ ਵਿਚ ਪੁਛ ਗਿਛ ਕੀਤੀ ਸੀ। ਸ਼ਹੀਦ ਹੋਣ ਵਾਲੇ ਸਿੰਘ ਪਿੰਡ ਪਿੱਥੋਂ ਦੇ ਮੰਗਲ ਸਿੰਘ, ਮਸਤਾਨ ਸਿੰਘ ਅਤੇ ਗੁਰਮੁਖ ਸਿੰਘ ਸਨ।

ਕੂਕਾ ਤਹਿਰੀਕ ਦਾ ਇਕ ਸ਼ਾਨਦਾਰ ਅਧਿਆਇ ਹੈ, ਮਹਾਰਾਜਾ ਦਲੀਪ ਸਿੰਘ ਦੀ ਰੂਸੀ ਫੌਜਾਂ ਦੀ ਮਦਦ ਦੁਆਰਾ ਪੰਜਾਬ ਵਾਪਸੀ ਦਾ ਪ੍ਰਬੰਧ ਕਰ ਕੇ, ਇਕ ਜਨ ਉਭਾਰ ਦੁਆਰਾ ਅੰਗਰੇਜ਼ੀ ਸਰਕਾਰ ਦੀਆਂ ਸਫਾ ਵਲੇਟਣੀਆਂ। ਇਸ ਮਨੋਰਥ ਲਈ ੧੯ਵੀਂ ਸਦੀ ਦੇ ਅਠਵੇਂ ਦਹਾਕੇ ਵਿਚ ਕੂਕਾ ਆਗੂਆਂ ਦੇ ਯਤਨਾਂ ਦੇ ਦਸਤਾਵੇਜ਼ੀ ਸਬੂਤ ਮਿਲਦੇ ਹਨ। ਜਦੋਂ ਅੰਗਰੇਜ਼ਾਂ ਨੇ ੧੮੭੧-੭੨ ਵਿਚ ਕੂਕਿਆਂ ਨੂੰ ਹਿੰਦ ਵਿਚ ਆਪਣਾ ਵੱਡਾ ਦੁਸ਼ਮਣ ਐਲਾਨਦਿਆਂ ਉਹਨਾਂ ਤੇ ਸਖਤੀਆਂ ਦੇ ਪਹਾੜ ਰਿਹੜੇ ਸਨ ਉਦੋਂ ਦਲੀਪ ਸਿੰਘ ਅੰਗਰੇਜ਼ੀ ਅਸਰ ਹੇਠ ਸੀ। ਪ੍ਰੰਤੂ ਬ੍ਰਿਟਿਸ਼ ਪਾਰਲੀਮੈਂਟ ਦੁਆਰਾ ਇਹ ਕਾਨੂੰਨ ਪਾਸ ਹੋਣ ਬਾਦ ਕਿ ਉਸਦੀ ਮ੍ਰਿਤੂ ਉਪਰੰਤ ਉਸਦੀ ਜ਼ਮੀਨ ਜਾਇਦਾਦ ਉਸਦੀ ਉਲਾਦ ਨੂੰ ਨਹੀਂ ਮਿਲੇਗੀ ਉਹ ਪੱਕਾ ਬ੍ਰਿਟਿਸ਼ ਵਿਰੋਧੀ ਹੋ ਗਿਆ। ਹੁਣ ਮਹਾਰਾਜਾ, ਇੰਗਲੈਂਡ ਤਿਆਗ ਕੇ ਭਾਰਤ ਵਿਚ ਜਾ ਵੱਸਣਾ ਚਾਹੁੰਦਾ ਸੀ। ਇਸ ਦਾ ਸਰਕਾਰ ਪ੍ਰਸਤ ਸਿੱਖ ਸੰਗਠਨਾਂ ਨੇ ਵਿਰੋਧ ਕੀਤਾ ਪਰ ਕੂਕਿਆਂ ਨੂੰ ਚਾਅ ਚੜ੍ਹ ਗਿਆ। ਪੰਜਾਬ ਸਰਕਾਰ ਨੇ ੭ ਅਗਸਤ ੧੮੮੩ ਨੂੰ ਭਾਰਤ ਸਰਕਾਰ ਨੂੰ ਕੂਕਿਆਂ ਦੇ ਇਸ ਜੋਸ਼ ਖਰੋਸ਼ ਬਾਰੇ ਲਿਖਿਆ ਅਤੇ ਨਾਲ ਹੀ ਪੱਕੀ ਕੀਤੀ ਕਿ ਕਿਸੇ ਦੀ ਸੂਰਤ ਵਿਚ ਦਲੀਪ ਸਿੰਘ ਪੰਜਾਬ ਨਾ ਆਵੇ ਨਹੀਂ ਤਾਂ ਉਹ ਤੇ ਕੂਕੇ ਮਿਲ ਕੇ ਵੱਡੀ ਗੜਬੜ ਕਰਨਗੇ। ਉਸਨੇ ਕੂਕਿਆਂ ਵਲੋਂ ਚੰਡੀ ਦੀ ਵਾਰ ਦੇ ਪਾਠਾਂ ਦੇ ਹਵਾਲੇ ਨਾਲ ਲਿਖਿਆ ਕਿ ਕੂਕੇ ਉਹੋ ਜਿਹੇ ਸਮਾਗਮ ਕਰ ਰਹੇ ਹਨ ਜਿਹੋ ਜਿਹੇ ਗੁਰੂ ਗੋਬਿੰਦ ਸਿੰਘ ਨੇ ਮੁਗਲਾਂ ਨਾਲ ਯੁੱਧ ਛੇੜਨ ਤੋਂ ਪਹਿਲਾਂ ਕੀਤੇ ਸਨ। ਇਸੇ ਸਮੇਂ ਸੌ ਸਾਖੀ ਦੇ ਹਵਾਲੇ ਨਾਲ ਕੂਕੇ ਇਸ ਪਰਚਾਰ ਵਿਚ ਸਰਗਰਮ ਸਨ ਕਿ ਦਲੀਪ ਸਿੰਘ ਹੀ ਪੰਜਾਬ ਨੂੰ ਮਲੇਛ ਅੰਗਰੇਜ਼ੀ ਰਾਜ ਤੋਂ ਆਜ਼ਾਦ ਕਰੇਗਾ।

ਇੰਗਲੈਂਡ ਵਿਚ ਬਨਾਰਸੀ ਦਾਸ ਨਾਂ ਦੇ ਕੂਕਾ ਆਗੂ ਦਾ ਉੱਥੇ ਜਾ ਕੇ ਦਲੀਪ ਸਿੰਘ ਨੂੰ ਮਿਲਣਾ ਰੀਕਾਰਡ ਵਿਚ ਦਰਜ ਹੈ। ਬਨਾਰਸੀ ਦਾਸ ਉਸ ਵਿਅਕਤੀ ਦਾ ਫਰਜ਼ੀ ਨਾਂ ਹੈ। ਮਹਾਰਾਜਾ ਨੇ ਉਸ ਤੋਂ ਪ੍ਰਭਾਵਿਤ ਹੋ ਕੇ ਉਸਨੂੰ ਆਪਣਾ ਸਿਆਸੀ ਗੁਰੂ ਮਨ ਲਿਆ। ਉਸਨੇ ੧੮੮੭ ਈ. ਵਿਚ ਕਲਕੱਤੇ ਤਕ ਦਲੀਪ ਸਿੰਘ ਲਈ ਜ਼ਮੀਨ ਤਿਆਰ ਕੀਤੀ। ਪੈਸਾ ਵੀ ਇਕੱਠਾ ਕੀਤਾ ਅਤੇ ਉਸ ਦੀ ਦੇਸ਼ ਵਾਪਸੀ ਨੂੰ ਮੁਲਕ ਦੀ ਮੁਕਤੀ ਨਾਲ ਜੋੜਿਆ। ੧੮੮੬ ਈ. ਵਿਚ ਮਹਾਰਾਜਾ ਦੇਸ਼ ਪਰਤਣ ਲਈ ਜਹਾਜ਼ ਤੇ ਚੜ੍ਹਿਆ ਕਿਉਂਕਿ ਉਸਨੇ ਬੰਬਈ ਉਤਰਨਾ ਸੀ। ਕੂਕਿਆਂ ਦਾ ਇਕ ਵਫਦ ਉਸਦੇ ਸੁਆਗਤ ਲਈ ਬੰਬਈ ਨੂੰ ਚੱਲ ਪਿਆ। ਸਰਕਾਰ ਡਰ ਗਈ ਦਲੀਪ ਸਿੰਘ ਨੂੰ ਅਦਨ ਵਿਖੇ ਰੋਕ ਲਿਆ। ਹੁਣ ਉਸਨੇ ਵਲੈਤ ਦੀ ਧਰਤੀ ਤੇ ਪੈਰ ਮੁੜ ਨਾ ਰੱਖਣ ਦਾ ਪ੍ਰਣ ਕੀਤਾ। ਪਹਿਲਾਂ ਫਰਾਂਸ ਅਤੇ ਫਿਰ ੧੮੮੭ ਦੇ ਸ਼ੁਰੂ ਵਿਚ ਮਾਸਕੋ ਜਾ ਪਹੁੰਚਿਆ। ਕੂਕਿਆਂ ਵਿਚ ਹੁਣ ਫਿਰ ਨਵੇਂ ਖੂਨ ਦਾ ਸੰਚਾਰ ਹੋਇਆ। ਚੰਡੀ ਦੀ ਵਾਰ ਦੇ ਪਾਠ ਮੁੜ ਸ਼ੁਰੂ ਹੋ ਗਏ ਅਤੇ ਰੂਸ ਵਿਚ ਰਹਿ ਰਹੇ ਕੂਕਾ ਸੂਬਾ ਬਿਸ਼ਨ ਸਿੰਘ ਨੇ ਉਸ ਨਾਲ ਸੰਪਰਕ ਸਾਧਣ ਦੇ ਯਤਨ ਅਰੰਭ ਦਿੱਤੇ। ਪੰਜਾਬ ਦੇ ਗਵਰਨਰ ਦੀ ਇਕ ਚਿੱਠੀ ਵਿਚ ਜ਼ਿਕਰ ਹੈ ਕਿ ਗੁਰੂ ਰਾਮ ਸਿੰਘ ਦੀ ਆਤਮਾ ਦਲੀਪ ਸਿੰਘ ਵਿਚ ਪ੍ਰਵੇਸ਼ ਕਰ ਗਈ ਹੈ। ਮੱਸ਼ਦ (ਈਰਾਨ) ਵਿਚ ਨਿਯੁਕਤ ਅੰਗਰੇਜ਼ ਫੌਜੀ ਜਰਨੈਲ ਮੈਕਲੀਨ, ਰੂਸ ਨੂੰ ਜਾਂਦੇ ੩ ਕੂਕਿਆਂ ਦਾ ਮਸ਼ਦ ਵਿਚੋਂ ਦਲੀਪ ਸਿੰਘ ਨੂੰ

ਮਿਲਣ ਜਾਣ ਦਾ ੧੮੮੮ ਈ. ਵਿਚ ਜ਼ਿਕਰ ਕਰਦਾ ਹੈ। ਇਹਨਾਂ ਦੇ ਨਾਂ ਮਾਨ ਸਿੰਘ, ਸਾਵਲ ਸਿੰਘ ਤੇ ਵੱਡੂ ਸਿੰਘ ਸਨ। ਇਸੇ ਸਾਲ ਦੇ ਨਵੰਬਰ ਦਸੰਬਰ ਵਿਚ ਮੱਧ ਏਸ਼ੀਆ ਦੇ ਕੱਟਾ ਕਰਗਾਨ ਵਿਚ ਪੁੱਜੇ ਕੁਝ, ਕੂਕੇ ਸਿਖਾਂ ਬਾਰੇ ਜਰਨੈਲ ਮੈਕਲੀਨ ਦੀ ਰੀਪੋਰਟ ਹੈ ਕਿ ਉਹਨਾਂ ਰੂਸੀ ਅਧਿਕਾਰੀਆਂ ਤੋਂ ਮਹਾਰਾਜਾ ਦਲੀਪ ਸਿੰਘ ਨਾਲ ਸ਼ਾਮਲ ਹੋਣ ਦੀ ਆਗਿਆ ਮੰਗੀ। ਉਹਨਾਂ ਨੂੰ ਮਾਸਕੋ ਭੇਜਣ ਦੀ ਬਜਾਏ ਬੁਖਾਰਾ ਹੁੰਦੇ ਹੋਏ ਤਾਸ਼ਕੰਦ ਭੇਜ ਦਿੱਤਾ ਜਿਥੇ ਪੈਸੇ ਮੁੱਕ ਜਾਣ ਬਾਅਦ ਉਹ ਸਾਧੂਆਂ ਦੇ ਭੇਸ ਵਿਚ ਰਹਿ ਕੇ ਸਹੀ ਮੌਕੇ ਦੀ ਉਡੀਕ ਕਰਦੇ ਰਹੇ। ਮੈਕਲੀਨ ਦੇ ਮੁਤਾਬਿਕ ਇਹ ਸਾਧ ਕੂਕੇ ਹੀ ਸਨ।

ਸੂਬਾ ਬਿਸ਼ਨ ਸਿੰਘ ਜਿਉਂ ਹੀ, ਬਹੁਤ ਸਾਰੇ ਸਾਕਾ ਮਲੇਰਕੋਟਲਾ ਦੇ ਭਗੌੜੇ ਸਿੰਘ ਰੂਸ ਵਲ ਚਲੇ ਗਏ ਸਨ। ਕੂਕਾ ਰੂਸ ਸਬੰਧਾਂ ਵਿਚ ਇਕ ਵੱਡਾ ਨਾਂ ਸੂਬਾ ਗੁਰਚਰਨ ਸਿੰਘ ਚੱਕ ਰਾਮਦਾਸ (ਸਿਆਲਕੋਟ) ਦਾ ਹੈ ਜੋ ਲਾਹੌਰ ਦਰਬਾਰ ਦਾ ਪੁਰਾਣਾ ਸੈਨਿਕ ਹੈ। ਉਹ ਸਤਿਗੁਰੂ ਰਾਮ ਸਿੰਘ ਅਤੇ ਗੁਰੂ ਹਰੀ ਸਿੰਘ ਦੇ ਪੱਤਰਾਂ ਦਾ ਰੂਸੀ ਅਧਿਕਾਰੀਆਂ ਨਾਲ ਲੰਮੇ ਸਫਰ ਕਰਕੇ ਆਦਾਨ ਪ੍ਰਦਾਨ ਕਰਦਾ ਹੈ। ਰੂਸ ਕੂਕਾ ਕੂਟਨੀਤਿਕ ਮਿਸ਼ਨ ਦੇ ਮਨੋਰਥ ਬਾਰੇ ਇਕ ਰੂਸੀ ਵਿਦਵਾਨ ਐਨ. ਏ. ਕਰੇਨਕੋਵ ਲਿਖਦਾ ਹੈ- "ਗੁਰਚਰਨ ਸਿੰਘ ਦਾ ਅਟੁਟ ਵਿਸ਼ਵਾਸ ਹੈ ਕਿ ਰੂਸੀ ਫੌਜਾਂ ਦੇ ਭਾਰਤ ਵਰਸ਼ ਵਿਚ ਪੈਰ ਰਖਦਿਆਂ ਹੀ ਹਰ ਇਕ ਭਾਰਤਵਾਸੀ ਬਿਨਾਂ ਜਾਤ ਧਰਮ ਦਾ ਵਿਚਾਰ ਕੀਤਿਆਂ ਅੰਗਰੇਜ਼ਾਂ ਦੇ ਖਿਲਾਫ ਬਗਾਵਤ ਕਰੇਗਾ।... ਭਾਰਤ ਵਰਸ਼ ਵਿਚੋਂ ਅੰਗਰੇਜ਼ੀ ਹਕੂਮਤ ਖਤਮ ਕਰਨ ਬਾਦ ਮਹਾਰਾਜਾ ਰਣਜੀਤ ਸਿੰਘ ਦੇ ਉਤਰਾਧਿਕਾਰੀ ਦਲੀਪ ਸਿੰਘ ਨੂੰ ਪੰਜਾਬ ਦਾ ਰਾਜ ਅਰਪਨ ਕਰਕੇ ਰੂਸੀ ਭਾਰਤ ਵਰਸ਼ ਵਿਚੋਂ ਚਲੇ ਜਾਣਗੇ।

੪ ਸਿਤੰਬਰ ੧੮੮੬ ਦੀ ਪੁਲਿਸ ਇੰਟੈਲੀਜੈਂਸ ਦੀ ਰੀਪੋਰਟ ਅਨੁਸਾਰ "ਮਹਾਰਾਜੇ ਦੀ ਸਹਾਇਤਾ ਲਈ, ਲਗਭਗ ੨੦,੦੦੦ ਕੂਕੇ ਸਿੱਖਾਂ ਨੇ ਰੂਸ ਦੀ ਫੌਜ ਵਿਚ ਭਰਤੀ ਹੋਣ ਲਈ ਜ਼ਾਰ ਨੂੰ ਪਤਰ ਲਿਖਿਆ ਹੈ। ਸ. ਜਸਵਿੰਦਰ ਸਿੰਘ ਹਿਸਟੋਰੀਅਨ ਨੇ ਇੰਡੀਆ ਆਫਸ ਲੰਡਨ ਦੀ ਲਾਇਬਰੇਰੀ ਤੋਂ ਮਈ ੧੮੮੯ ਈ. ਵਿਚ ਸ. ਠਾਕਰ ਸਿੰਘ ਸੰਧਾਵਾਲੀਆ ਦੇ ਪੁੱਤਰਾਂ ਗੁਰਬਚਨ ਸਿੰਘ, ਨਰਿੰਦਰ ਸਿੰਘ ਅਤੇ ਗੁਰਦਿਤ ਸਿੰਘ ਵਲੋਂ ਮਹਾਰਾਜਾ ਦਲੀਪ ਸਿੰਘ ਨੂੰ ਲਿਖੇ ਦੋ ਪੱਤਰ ਮਿਲਣ ਦਾ ਜ਼ਿਕਰ ਕੀਤਾ ਹੈ। ਪਹਿਲੇ ਪੱਤਰ ਮੁਤਾਬਿਕ- "ਸਾਨੂੰ ਇਕ ਅਤਿ ਪ੍ਰਭਾਵਸ਼ਾਲੀ ਅਤੇ ਧਾਰਮਿਕ ਵਿਅਕਤੀ ਦਾ ਭੇਜਿਆ ਸ਼ਿਸ਼ਟ ਮੰਡਲ ਮਿਲਿਆ ਹੈ ਕਿ ਉਹ ੮੦ ਤੋਂ ੯੦ ਹਜ਼ਾਰ ਬਹਾਦਰ ਆਦਮੀ ਸਾਡੀ ਮਦਦ ਲਈ ਭੇਜ ਸੱਕਦੇ ਹਨ। ਉਹਨਾਂ ਨੇ ਹਜ਼ੂਰ ਮਹਾਰਾਜ ਲਈ ਸੌਗਾਤਾਂ ਵੀ ਭੇਜੀਆਂ ਹਨ।" ਦੂਸਰੇ ਪੱਤਰ ਵਿਚ ਠਾਕੁਰ ਸਿੰਘ ਦੇ ਇਹੋ ਪੁੱਤਰ ਲਿਖਦੇ ਹਨ-"ਕਿ ਅਸਾਂ ਹਜ਼ੂਰ ਮਹਾਰਾਜ ਨੂੰ ਅੱਜ ਉਹ ਸੌਗਾਤਾਂ ਭੇਜ ਦਿੱਤੀਆਂ ਹਨ। ਇਹ ਸੌਗਾਤਾਂ ਕੂਕਾ ਸਮੁਦਾਇ ਦੇ ਮੁਖੀ ਤੋਂ ਪ੍ਰਾਪਤ ਹੋਈਆਂ ਹਨ। ਇਸ ਹਸਤੀ ਨੇ ਆਪਣੇ ਅਨੁਆਈਆਂ ਦੀਆਂ ਸੇਵਾਵਾਂ ਹਜ਼ੂਰ ਨੂੰ ਅਰਪਿਤ ਕੀਤੀਆਂ ਹਨ। ਉਹ ਤੁਹਾਡੇ ਮਨੋਰਥ ਪ੍ਰਤੀ ਪੂਰੀ ਤਰ੍ਹਾਂ ਸਮਰਪਿਤ ਹਨ। ਉਹ ੮੦ ਤੋਂ ੯੦ ਹਜ਼ਾਰ, ਬਹਾਦੁਰ ਤੇ ਲੜਾਕੇ ਵਿਅਕਤੀ ਸਾਡੇ ਲਈ ਜੁਟਾ ਸੱਕਦੇ ਹਨ। ਉਹ ਕਹਿੰਦੇ ਹਨ ਕਿ ਅਕਤੂਬਰ ਮਹੀਨੇ ਵੱਡੀ ਰਕਮ ਲੈ ਕੇ ਮਿਲਣਗੇ।

ਕੂਕਿਆਂ ਦੇ ਰੂਸ ਅਤੇ ਦਲੀਪ ਸਿੰਘ ਨਾਲ ਸਬੰਧਾਂ ਦਾ ਵੇਰਵਾ ਭਾਈ ਚੰਦਾ ਸਿੰਘ ਝੱਬਰ ਕ੍ਰਿਤ ਕਾਵਿ ਰਚਨਾ ਬਾਰਾਂਮਾਹ ਵਿਚ ਵੀ ਮਿਲਦਾ ਹੈ। ਠਾਕੁਰ ਸਿੰਘ ਸੰਧਾਵਾਲੀਏ ਦਾ, ਜੋ ਮਹਾਰਾਜਾ ਦਲੀਪ ਸਿੰਘ ਦਾ ਸ਼ਰੀਕਾ ਬਿਰਾਦਰੀ ਸੀ ਭੈਣੀ ਸਾਹਿਬ ਗੁਰੂ ਹਰੀ ਸਿੰਘ ਪਾਸ ਜਾਣ ਦਾ ਵੇਰਵਾ ਪੁਰਾਤਨ ਨਾਮਧਾਰੀ ਇਤਿਹਾਸਕ ਲਿਖਤ ਸੰਤੋਖ ਸਿੰਘ ਬਾਹੋਵਾਲ ਕ੍ਰਿਤ ਸਤਿਗੁਰੂ ਬਿਲਾਸ ਭਾਗ ਦੂਜਾ ਵਿਚ ਮਿਲਦਾ ਹੈ। ਬਾਹੋਵਾਲ ਜੀ ਇਹ ਵੀ ਲਿਖਦੇ ਹਨ ਕਿ ਇਕ ਦਿਨ ਅੰਗਰੇਜ਼ ਅਧਿਕਾਰੀ ਦਲੀਪ ਸਿੰਘ ਬਾਰੇ ਪੁਛ ਗਿਛ ਕਰਨ ਗੁਰੂ ਹਰੀ ਸਿੰਘ ਪਾਸ ਭੈਣੀ ਸਾਹਿਬ ਵੀ ਆਏ।

ਇਤਿਹਾਸਕਾਰ ਡਾ. ਫੌਜਾ ਸਿੰਘ ਬਾਜਵਾ ਵੀ ਇਹਨਾਂ ਸਬੰਧਾਂ ਤੇ ਪਹਿਲੀ ਵੇਰ ਰੋਸ਼ਨੀ ਪਾਉਂਦਿਆਂ ਆਪਣੀ ਪੁਸਤਕ "ਕੂਕਾ ਮੂਵਮੈਂਟ" ਵਿਚ ਲਿਖਦੇ ਹਨ-"ਮਹਾਰਾਜਾ ਦਲੀਪ ਸਿੰਘ ਦੇ ਸਾਰੇ ਯਤਨ ਪੂਰੇ ਨਾ ਹੋ ਸੱਕੇ। ਪਰ ਇਸ ਸਬੰਧ ਵਿਚ ਇਕ ਖਾਸ ਗੱਲ ਜਿਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ, ਇਹ ਹੈ ਕਿ ਪੰਜਾਬ ਦੀ ਸਮੁੱਚੀ ਸਿੱਖ ਵਸੋਂ ਵਿਚੋਂ ਕੇਵਲ ਨਾਮਧਾਰੀ ਹੀ ਸਨ, ਜਿਨ੍ਹਾਂ ਨੇ ਸ਼ਰੇਆਮ ਆਪਣੇ ਆਪ ਨੂੰ ਮਹਾਰਾਜਾ ਦਲੀਪ ਸਿੰਘ ਦੇ ਹਿੱਤਾਂ ਨਾਲ ਜੋੜਿਆ ਅਤੇ ਉਨ੍ਹਾਂ ਦੇ ਮਿਸ਼ਨ ਦੀ ਸਫਲਤਾ ਲਈ ਕੇਵਲ ਕਾਮਨਾ ਹੀ ਨਹੀਂ ਕੀਤੀ ਸਗੋਂ ਨਿੱਗਰ ਯਤਨ ਵੀ ਕੀਤੇ।"

ਇਤਿਹਾਸਕਾਰ ਕੂਕਾ ਦਲੀਪ ਸਿੰਘ ਸਬੰਧਾਂ ਦੀ ਗੱਲ ਹੋਰ ਅੱਗੇ ਤੋਰਨ।

*ਕਰੀਵਾਲਾ (ਸਿਰਸਾ) - ੧੨੫੦੭੫*
*੦੧੬੯੮-੨੭੪੫੬੨ - ੦੯੯੯੬੩-੭੧੭੧੬ (ਮੋ)*

# ਤਿੰਨ ਕਵਿਤਾਵਾਂ

*—ਮਨਮੋਹਨ ਸਿੰਘ ਦਾਊਂ*

## ਸਮੇਂ ਦਾ ਦੌਰ

ਬਿਰਛ ਖੜੋਤਾ ਲੋੜਾਂ ਪੂਰੇ,
ਬੰਦਾ ਥੱਲੇ ਬੈਠਾ ਝੂਰੇ।
ਛੱਡ ਉਦਾਸੀ ਮਨ ਪਰਚਾਅ।

ਅੰਬਰ ਹੱਸੇ, ਮੇਘ ਵਰ੍ਹੇਗਾ,
ਮਾਂਝੀ ਸਾਗਰ ਕਿੰਜ ਤਰੇਗਾ?
ਹਿੰਮਤ ਕਰ, ਚੱਪੂ ਬਣ ਜਾ।

ਮਿੱਟੀ ਉਪਜੇ ਸਭ ਲਈ ਫ਼ਸਲਾਂ,
ਮਿਟ ਜਾਵਣ ਭਿੰਨ-ਭੇਦ ਤੇ ਨਸਲਾਂ।
ਐਸੀ ਕੋਈ ਹੇਕ ਲਗਾਅ।

ਪਾਣੀ ਦਾ ਕੰਮ ਵਗਦੇ ਰਹਿਣਾ,
ਸ਼ਾਇਰ ਨੇ ਤਾਂ ਸੱਚ ਹੀ ਕਹਿਣਾ।
ਸਮੇਂ ਨਾਲ ਨਾ ਕਰੀਂ ਦਗਾ।

ਵਿਸ਼ਵੀਕਰਨ ਦਾ ਦੌਰ ਤਿਖੇਰਾ,
ਬਦਲ ਗਿਆ ਹਰ ਚਿਹਰਾ-ਮੁਹਰਾ।
ਸੰਭਲ-ਸੰਭਲ ਕੇ ਪੈਰ ਟਿਕਾਅ।

ਬੇ-ਵਿਸ਼ਵਾਸੀ ਦਾ ਪਸਰਿਆ ਆਲਮ,
ਬੰਦਾ ਹੁੰਦਾ ਜਾਂਦਾ ਜ਼ਾਲਮ।
ਕਰ ਇਬਾਦਤ ਹੋਵੇ ਭਲਾ।

ਘਰ ਤੋਂ ਭੱਜ ਰਿਹਾ ਹੈ ਬੰਦਾ,
ਅੰਤ ਕੂੜ ਦਾ ਹੁੰਦਾ-ਮੰਦਾ।
ਤੂੰ ਚਾਨਣ ਦੇ ਦੀਪ ਜਗਾਅ।

## ਲੋਕੀਂ ਪਰਖ ਲੈਣਗੇ

ਮੈਂ, ਖੇਤਾਂ ਵਿਚ ਕੇਰਾਂ
ਕਣਕ ਦੇ ਦਾਣੇ,
ਤੂੰ ਦੁੱਧਾਂ ਵਿਚ
ਜ਼ਹਿਰ ਮਿਲਾਵੇਂ,
ਕੀ ਚੰਗਾ, ਕੀ ਮੰਦਾ
ਲੋਕੀਂ ਪਰਖ ਲੈਣਗੇ।

ਮੈਂ ਮਿੱਟੀ 'ਚੋਂ
ਫੁੱਲ ਉਗਾਵਾਂ,
ਤੂੰ ਕੂੜ ਦਾ
ਵਣਜ ਕਮਾਵੇਂ,
ਕੀ ਚੰਗਾ, ਕੀ ਮੰਦਾ
ਲੋਕੀਂ ਪਰਖ ਲੈਣਗੇ।

ਮੈਂ ਅੰਬਰ ਵਿਚ
ਉੱਡਣਾ ਲੋਚਾਂ,
ਤੂੰ ਧਰਤੀ 'ਤੇ
ਜੰਗ ਕਰਾਵੇਂ,
ਕੀ ਚੰਗਾ, ਕੀ ਮੰਦਾ
ਲੋਕੀਂ ਪਰਖ ਲੈਣਗੇ।

ਮੈਂ ਰੋਂਦੇ ਬਾਲਾਂ ਨੂੰ
ਚੁੱਪ ਕਰਾਵਾਂ,
ਤੂੰ ਕੁੱਖਾਂ 'ਚੋਂ
ਵੰਸ ਮੁਕਾਵੇਂ,
ਕੀ ਚੰਗਾ, ਕੀ ਮੰਦਾ
ਲੋਕੀਂ ਪਰਖ ਲੈਣਗੇ!!

## ਧੰਨ ਰੁੱਖਾਂ ਦਾ ਉਪਕਾਰ

ਰੁੱਖ ਦੀ ਟਹਿਣੀਓਂ
ਪੱਤਾ ਟੁੱਟਿਆ
ਥੱਲੇ ਡਿੱਗਿਆ
ਉਡਿਆ ਇੱਧਰ-ਉੱਧਰ।
ਚੁੱਪ-ਚੁਪੀਤੇ ਰੁੱਖ ਨੇ
ਤੱਕਿਆ ਸਭ ਕੁਝ
ਮੋਹ ਤਿਆਗ ਦੀ
ਮੂਰਤ ਬਣ ਕੇ
ਜਰਿਆ ਆਪਣੇ ਪਿੰਡੇ।
ਰੁੱਖ ਖੜੋਤਾ
ਵੈਣ ਨਾ ਪਾਉਂਦਾ
ਸੌਣ ਜਾਗਣ ਦੀ
ਪ੍ਰਕਿਰਿਆ ਕਰਦਾ
ਫ਼ਰਜ਼ ਨਿਭਾਉਂਦਾ
ਛਾਵਾਂ ਦਿੰਦਾ
ਦਾਨੀ ਅਖਵਾਉਂਦਾ।
ਧੰਨ ਹੈ ਸਾਈਆਂ
ਰੁੱਖਾਂ ਦਾ ਉਪਕਾਰ
ਰੁੱਖਾਂ ਤੋਂ ਜਾਈਏ
ਬਲਿਹਾਰ!!

ਗ਼ਜ਼ਲ

## ਸੌਖਾ ਨਹੀਉਂ ਇਸ਼ਕ ਕਮੌਣਾ...

—ਨਿਰਵੈਰ ਸਿੰਘ ਅਰਸ਼ੀ

ਸੌਖਾ ਨਹੀਉਂ ਇਸ਼ਕ ਕਮੌਣਾ।
ਨਹੀਂ ਸੌਖਾ ਪ੍ਰੀਤਮ ਨੂੰ ਪੌਣਾ।
ਪ੍ਰੇਮ ਗਲੀ ਵੱਲ ਤੁਰਨੋਂ ਪਹਿਲਾਂ,
ਸੀਸ ਤਲੀ 'ਤੇ ਪਏ ਟਿਕੌਣਾ।
ਛੱਡ ਮਖ਼ਮਲੀ, ਕੋਮਲ ਸੇਜਾਂ,
ਪੈ ਜਾਂਦਾ ਏ ਸੱਥਰੀਂ ਸੌਣਾਂ।
ਇਸ ਕਾਲਜ ਦੀ ਪਹਿਲੀ ਸੰਥਾ,
ਜਿਤ ਨੇਹੁੰ ਲਾਣਾਂ, ਤੋੜ ਨਿਭੌਣਾ।
ਤਨ ਹੋ ਜਾਏ ਪੁਰਜ਼ਾ-ਪੁਰਜ਼ਾ,
ਕੱਟ ਮਰਨਾ, ਪਰ ਖੇਤ ਥਚੌਣਾ।
ਜਾਂਦੀ ਜਾਨ ਜਾਏ ਤਾਂ ਜਾਏ,
ਇਸ਼ਕੇ ਨੂੰ ਨਹੀਂ ਦਾਗ ਲਗੌਣਾ।
ਵਾਹ ਲਾਣੀ ਤੂਫ਼ਾਨਾਂ ਨੇ ਵੀ,
ਪੈਰ-ਪੈਰ ਤੈਨੂੰ ਅਜ਼ਮੌਣਾਂ।
ਪਿਆਰਾਂ ਦੇ ਪਾਂਧੀ ਨੇ ਐਪਰ,
ਕਿਤੇ ਨਹੀਂ ਰੁਕਣਾ, ਘਬਰੌਣਾ।
ਜਿਸ ਲੈਲਾ ਦੀ ਲੈਅ ਮਨ ਅੰਦਰ,
ਉਸ ਇਕ ਦਰ 'ਤੇ ਅਲਖ ਜਗੌਣਾ।
ਮਤੇ ਪਿਆਰਾ ਵਿੱਸਰ ਜਾਏ,
ਉਠਦੇ-ਬਹਿੰਦੇ ਨਾਮ ਧਿਔਣਾ।
'ਅਰਸ਼ੀ' ਰਮਜ਼ ਪਛਾਨਣ ਦੇ ਲਈ,
ਸੂਲਾਂ 'ਤੇ ਵੀ ਸ਼ੁਕਰ ਮਨੌਣਾ।

ਆਨੰਦਪੁਰ ਸਾਹਿਬ
੯੮੫੫੬-੧੦੦੮੨

ਗੀਤ

## ਡਾਢੇ ਤੋਂ ਦੁਨੀਆ ਡਰਦੀ ਏ...

—ਨਿਰਵੈਰ ਸਿੰਘ ਅਰਸ਼ੀ

ਜਰਮਨ ਜਾਂ ਇੰਗਲਿਸਤਾਨ ਹੋਏ।
ਅਮਰੀਕਾ, ਰੂਸ, ਜਾਪਾਨ ਹੋਏ।
ਪੈਸਾ ਤੇ ਪਾਵਰ ਜਿਸ ਕੋਲੇ,
ਉਹੀਓ ਹੀ ਦੇਸ਼ ਮਹਾਨ ਹੋਏ।
ਆਦਿ ਕਾਲ ਤੋਂ ਜ਼ੋਰਾਵਰ ਦਾ,
ਖ਼ਲਕਤ ਪਾਣੀ ਭਰਦੀ ਏ। ਡਾਢੇ ਤੋਂ ਦੁਨੀਆ...

ਨਿਰਦੋਸ਼ ਸੂਲੀ 'ਤੇ ਚੜ੍ਹਦੇ ਨੇ।
ਕਾਤਲ ਨਾ ਕੁੰਡੀ ਅੜਦੇ ਨੇ।
ਇਸ ਅਫਸਰਸ਼ਾਹੀ ਯੁਗ ਅੰਦਰ,
ਕਾਨੂੰਨ ਕਿਤੇ ਨਾ ਖੜ੍ਹਦੇ ਨੇ।
ਮਾਨਵਤਾ ਇਕ ਖੂੰਜੇ ਲੱਗੀ,
ਪਈ ਹਟਕੋਰੇ ਭਰਦੀ ਏ। ਡਾਢੇ ਤੋਂ ਦੁਨੀਆ...

ਰੱਬ ਨੂੰ ਵੀ ਫ਼ਿਕਰ ਅਮੀਰਾਂ ਦੀ।
ਨਾ ਸੁਣੇ ਲਮਕਦੀਆਂ ਲੀਰਾਂ ਦੀ।
ਕਿਉਂ ਸੱਤੂ ਖਾਏ ਸੁਦਾਮੇ ਦੇ,
ਜਦ ਭੇਟਾ ਚੜ੍ਹਦੀ ਖੀਰਾਂ ਦੀ।
ਲਾਲੋ ਹੈ ਅਜੇ ਵੀ ਵੇਚਾਰਾ,
ਭਾਗੋ ਦੀ ਜੈ-ਜੈ ਕਰਦੀ ਏ। ਡਾਢੇ ਤੋਂ ਦੁਨੀਆ...

ਕੋਈ ਸੁਣਦਾ ਨਾ ਕਮਜ਼ੋਰਾਂ ਦੀ।
ਅੱਜ ਵੁੱਕਤ ਗੈਲਿਆਂ-ਸ਼ੋਰਾਂ ਦੀ।
ਹੈ ਪੁੱਛਗਿੱਛ ਡਾਕੂਆਂ-ਚੋਰਾਂ ਦੀ।
ਲੱਠ-ਮਾਰਾਂ ਦੀ, ਮੂੰਹ-ਜ਼ੋਰਾਂ ਦੀ।
'ਅਰਸ਼ੀ' ਵਰਗੇ ਸਿੱਧ-ਪੱਧਰੇ ਦੀ,
ਇਸ ਦੌਰ 'ਚ ਮੂਲ ਨਾ ਸਰਦੀ ਏ।
ਡਾਢੇ ਤੋਂ ਦੁਨੀਆ ਡਰਦੀ ਏ।

ਆਨੰਦਪੁਰ ਸਾਹਿਬ
੯੮੫੫੬-੧੦੦੮੨

# ਦੋ ਗ਼ਜ਼ਲਾਂ

—ਸ਼ਿਵਨਾਥ

(੧)

ਜੇ ਕਾਰਨ ਸਾਹਮਣੇ ਰੱਖੋਗੇ, ਇਕਦਮ ਸਮਝ ਆਏਗੀ।
ਨਹੀਂ ਤਾਂ ਇਹ 'ਬਸੰਤਰ', ਹਰ ਕਿਸੇ ਦਾ ਘਰ ਜਲਾਏਗੀ।

ਤੁਸੀਂ ਕਾਬੂ 'ਚ ਕਰਨਾ ਲੋਚਦੇ ਹੋ ਜਿਓਣ ਦੇ ਸੋਮੇ।
ਇਹ ਇਕ ਪਾਸੜ ਜਿਹੀ ਸੋਚੀ, ਹਜ਼ਾਰਾਂ ਗੁਲ-ਖਿਲਾਏਗੀ।

ਜੋ ਧੱਕਾ ਦੇ ਕੇ ਮਿੱਟੀ ਨੂੰ, ਉਡੇ ਫਿਰਦੇ ਨੇ ਅੰਬਰ ਤੇ,
ਉਨ੍ਹਾਂ ਪੈਗੰਬਰਾਂ ਨੂੰ ਇਹ ਧਰਾ, ਤੁਰਨਾ ਸਿਖਾਏਗੀ।

ਕਿਤਾਬਾਂ-ਪੋਥਿਆਂ 'ਚੋਂ ਹੀ, ਕਦੇ ਜੋ ਬਾਹਰ ਨਾ ਆਏ,
ਜ਼ਰਾ ਸੋਚੋ ਉਨ੍ਹਾਂ ਦੀ ਸੂਝ ਕਿਹੜੇ ਕੰਮ ਆਏਗੀ?

ਬੜੀ ਸੀਮਿਤ ਜਿਹੀ ਸੋਚੀ ਹੈ ਮੇਰੀ, ਫੇਰ ਵੀ ਯਾਰੋ,
ਜਦੋਂ ਪਰਖੋਗੇ, ਸੋਚਾਂ ਨੂੰ ਦੇ ਜਿਸਮ ਨੂੰ ਖੰਭ ਲਾਏਗੀ

ਜੇ ਕਾਰਨ ਸਾਹਮਣੇ ਰੱਖੋਗੇ ਇਕਦਮ ਸਮਝ ਆਏਗੀ
ਨਹੀਂ ਤਾਂ ਇਹ ਬਸੰਤਰ ਹਰ ਕਿਸੇ ਦਾ ਘਰ ਜਲਾਏਗੀ।

(੨)

ਕਰੋ ਪੈਦਾ ਗਰੀਬੀ ਤਾਂ ਜੋ, ਕੁਝ ਉਪਕਾਰ ਹੋ ਸਕੇ।
ਤੇ ਸਾਰੇ ਡੁੱਬਦਿਆਂ ਲੋਕਾਂ ਦਾ, ਬੇੜਾ ਪਾਰ ਹੋ ਸਕੇ।

ਦਿਓਗੇ ਦਾਨ ਕਿਸਨੂੰ, ਲੈਣ ਵਾਲਾ ਹੀ ਜੇ ਨਾ ਹੋਇਆ?
ਨਾ ਕੋਈ ਪੁੰਨ ਹੋ ਸਕੇ, ਤੇ ਨਾ ਉਪਕਾਰ ਹੋ ਸਕੇ।

ਤੁਸਾਂ ਹਰ ਚੀਜ਼ ਤੇ ਐਸੀ ਸੁਚੱਜੀ ਮੋਹਰ ਲਾਣੀ ਏ,
ਕਿ ਉਸਦਾ ਵਿਸ਼ਵ ਦੀ ਮੰਡੀ 'ਚ ਵੀ ਪ੍ਰਚਾਰ ਹੋ ਸਕੇ।

ਲਿਆ ਰੱਖੋ ਸਦਾ, ਉਸ ਕਿਸਮ ਦੀ ਹੀ ਰਾਜ-ਸ਼ਕਤੀ ਨੂੰ,
ਜਿਦ੍ਹੇ ਵਿਚ ਬੇ-ਧੜਕ 'ਧੰਦਾ', ਜਾਂ 'ਕਾਰੋਬਾਰ' ਹੋ ਸਕੇ।

ਚਲਾਕੀ ਨਾਲ ਵਰਤੋ ਨਾਮ ਕੁਝ ਕੌਮੀ ਸ਼ਹੀਦਾਂ ਦਾ,
ਕਿ ਹਰ ਪਾਸੇ, ਤੁਹਾਡੇ ਨਾਂ ਦੀ, ਜੈ ਜੈ ਕਾਰ ਹੋ ਸਕੇ

ਕਰੋਗੇ ਰਹਿਮ ਕੀ ਉਸ ਤੇ, ਜੇ ਹਰ ਕੋਈ ਖਾ ਕੇ ਨਿਕਲੇਗਾ?
ਸਖ਼ੀ ਦੀ ਹੋਂਦ ਕੀ ਏ, ਜੇ ਨਾ ਕੁਝ ਲਾਚਾਰ ਹੋ ਸਕੇ?

ਕਰੋ ਪੈਦਾ ਗਰੀਬੀ, ਤਾਂ ਜੋ ਕੁਝ ਉਪਕਾਰ ਹੋ ਸਕੇ।
ਤੇ ਸਾਰੇ ਡੁੱਬਦਿਆਂ ਲੋਕਾਂ ਦਾ ਬੇੜਾ ਪਾਰ ਹੋ ਸਕੇ।

*1257-C-LIG*
*ਫੇਜ਼-੧੦-ਮੋਹਾਲੀ*
*੧੬੦੦੬੨*

# ਗ਼ਜ਼ਲ

—ਡਾ. ਹਰਨੇਕ ਸਿੰਘ ਕੋਮਲ

ਹੈ ਹਮੇਸ਼ਾਂ ਜ਼ਹਿਰ ਕੋਈ ਮਨ 'ਚ ਰਹਿੰਦਾ ਘੋਲਦਾ,
ਸ਼ਹਿਦ ਵਰਗੇ ਰਿਸ਼ਤਿਆਂ ਨੂੰ ਆਦਮੀ ਨਾ ਸਮਝਦਾ।

ਹੈ ਤਨਾਓ ਚਿਹਰਿਆਂ 'ਤੇ ਗਮਜ਼ਦਾ ਹੈ ਆਦਮੀ,
ਪੰਛੀਆਂ ਦੇ ਵਾਂਗ ਕੋਈ ਦੇਖਿਆ ਨਾ ਚਹਿਕਦਾ।

ਸਿਰ ਝੁਕਾ ਕੇ ਤੁਰਨ ਦੇ ਹਨ ਲੋਕ ਆਦੀ ਹੋ ਗਏ,
ਦੇਖਿਆ ਨਾ ਸਿਰ ਉਠਾ ਕੇ ਸ਼ਖ਼ਸ ਕੋਈ ਚੱਲਦਾ।

ਮੀਟ ਅੱਖਾਂ ਲੋਕ ਏਥੇ ਹਨ ਹਨ੍ਹੇਰਾ ਢੋ ਰਹੇ,
ਤਾਰਿਆਂ ਦੀ ਫ਼ਸਲ ਏਥੇ ਕੌਣ ਹੈ ਹੁਣ ਬੀਜਦਾ।

ਫੁੱਲ, ਕਲੀਆਂ, ਵੇਲ-ਬੂਟੇ ਰੋਜ਼ ਦੇਖੇ ਸਿਸਕਦੇ,
ਕੀ ਬਣੇਗਾ ਬਾਗ਼ ਦਾ ਹੁਣ ਹੈ ਪਰਿੰਦਾ ਸੋਚਦਾ।

ਮੋਹ-ਭਿੱਜੇ ਰਿਸ਼ਤਿਆਂ ਨੂੰ ਓਸ ਨੇ ਕੀ ਮਾਣਨਾ,
ਪੈਸਿਆਂ ਦੇ ਨਾਲ ਹੈ ਜੋ ਰਿਸ਼ਤਿਆਂ ਨੂੰ ਤੋਲਦਾ।

ਚਮਕਦਾ ਹੈ 'ਨ੍ਹੇਰਿਆਂ ਵਿਚ ਤਾਰਿਆਂ ਦੇ ਵਾਂਗ ਉਹ,
ਸੱਚ ਦਾ ਹੈ ਸ਼ੌਕ ਜਿਹੜਾ ਜ਼ਿਹਨ ਦੇ ਵਿਚ ਪਾਲਦਾ।

*ਗਲੀ ਵਿਕਾਸ ਪਬਲਿਕ ਸਕੂਲ,*
*ਮਲੋਟ-੧੫੨੧੦੭ (ਪੰਜਾਬ)*
*ਫੋਨ-੦੧੬੩੭-੨੬੧੪੧੪*

# ਗ਼ਜ਼ਲ

—ਮਹਿਮਾ ਸਿੰਘ ਤੂਰ

ਕੋਈ ਤਾਂ ਦੀਪ ਜਗਾਓ ਯਾਰੋ, ਇਸ ਨਗਰ ਦੇ ਲਈ
ਕਿਉਂ ਹਰ ਕੋਈ ਜ਼ਿੰਦਾ ਹੈ ਆਪਣੇ ਹੀ ਘਰ ਦੇ ਲਈ
ਉਹ ਚਲਦੇ ਸੂਰਜ ਦੀ ਧੁੱਪ ਵਿਚ ਬੈਠਾ ਹੈ ਮਗਨ ਹੋਇਆ
ਉਹ ਬੜਾ ਹੀ ਰੰਗੀਨ ਮੰਜ਼ਿਰ ਹੈ ਉਸ ਬਸ਼ਰ ਦੇ ਲਈ
ਖੁਦਾ ਮੇਰਾ ਉਸ ਨੂੰ ਵੀ ਤੌਫੀਕ ਬਖਸ਼ੇਗਾ ਕਦੇ
ਦੁਆ ਜੋ ਚਿਰ ਤੋਂ ਕਰਦਾ ਹੈ ਦਿਲ ਇਕ ਫਜ਼ਰ ਦੇ ਲਈ
ਜ਼ਰਾ ਕੁ ਹੋ ਗਿਆ ਹਾਸਿਲ ਜਿਸਨੂੰ ਖੁਸ਼ਬੂ ਦਾ ਸਫ਼ਰ
ਇਨਾਮ ਮਿਲ ਗਿਆ ਹੈ ਉਸਨੂੰ ਵੀ ਉਮਰ ਭਰ ਦੇ ਲਈ
ਸਦਾ ਕਰਦਾ ਸੀ ਇਨਕਾਰ ਨਵ ਦਿਸ਼ਾ ਵਲ ਜਾਣ ਤੋਂ ਇਹ
ਦਿਲ ਮਿਰਾ ਹੁਣ ਤਾਂ ਧੜਕ ਰਿਹਾ ਹੈ ਉਸ ਸਫ਼ਰ ਦੇ ਲਈ
ਹਵਾ ਮਹਿਕ ਉਠੀ ਸੀ ਜਦ 'ਤੂਰ' ਦੇ ਰੂ-ਬ-ਰੂ ਹੋ ਕੇ
ਇਹ ਵੀ ਹੁਸੀਨ ਨਜ਼ਾਰਾ ਸੀ ਯਾਰੋ, ਨਜ਼ਰ ਦੇ ਲਈ
ਕਿਉਂ ਹਰ ਕੋਈ ਜ਼ਿੰਦਾ ਹੈ ਆਪਣੇ ਹੀ ਘਰ ਦੇ ਲਈ
ਕੋਈ ਤਾਂ ਦੀਪ ਜਗਾਓ ਯਾਰੋ, ਇਸ ਨਗਰ ਦੇ ਲਈ।

*ਹਲਵਾਰਾ (ਲੁਧਿਆਣਾ) ੧੪੧੧੦੭*
*ਫੋਨ-੦੧੬੨੪-੨੧੩੪੯੦,*

# ਗੀਤ

—ਪ੍ਰਿੰ. ਨਵਰਾਹੀ ਘੁਗਿਆਣਵੀ

ਅਸੀਂ ਹੋ ਗਏ ਮਹਾਂ ਸੁਖਾਲੇ, ਜਦੋਂ ਦੀ ਸ਼ਰਾਬ ਛੱਡ 'ਤੀ।
ਨਾ ਮੱਖੀਆਂ ਹੋਣ ਦੁਆਲੇ, ਜਦੋਂ ਦੀ ਸ਼ਰਾਬ ਛੱਡ 'ਤੀ।
ਪਹਿਲਾਂ ਜਦੋਂ ਪੀਂਦੇ ਸਾਂ ਤਾਂ ਹੱਥ ਰਹਿੰਦਾ ਤੰਗ ਸੀ।
ਤੰਗੀ ਦੇ ਮਾਹੌਲ ਦਾ ਨਤੀਜਾ ਠੰਢੀ ਜੰਗ ਸੀ।
ਆਪੇ ਮੁੱਕ ਗਏ ਘਾਲੇ ਮਾਲੇ, ਜਦੋਂ ਦੀ ਸ਼ਰਾਬ ਛੱਡ 'ਤੀ।
ਅਸੀਂ ਹੋ ਗਏ ਮਹਾਂ ਸੁਖਾਲੇ..................

ਝਾਕ ਜਿਹੀ ਰਹਿੰਦੀ ਸੀ ਕਿ ਫਸੇ ਕੋਈ ਮੁਰਗੀ।
ਪੀ ਕੇ ਦੋ ਪਿਆਲੇ ਕਹਿੰਦੇ, ਗੱਲ ਫੁਰੇ ਧੁਰ ਦੀ।
ਹੋਏ ਖ਼ਤਮ ਫਜ਼ੂਲ ਵਖਾਲੇ, ਜਦੋਂ ਦੀ ਸ਼ਰਾਬ ਛੱਡ 'ਤੀ।
ਅਸੀਂ ਹੋ ਗਏ ਮਹਾਂ ਸੁਖਾਲੇ...................

ਚੰਗੇ ਮੰਦੇ ਕੰਮ ਦੀ ਪਛਾਣ ਸੀ ਗੁਆ ਲਈ।
ਜ਼ਿੰਦੜੀ ਮਲੂਕ ਜਿਹੀ, ਔਝੜਾਂ 'ਚ ਪਾ ਲਈ।
ਸਾਡੀ ਰੂਹ ਉੱਤੇ ਲੱਥ ਗਏ ਜਾਲੇ,
ਜਦੋਂ ਦੀ ਸ਼ਰਾਬ ਛੱਡ 'ਤੀ।
ਅਸੀਂ ਹੋ ਗਏ ਮਹਾਂ ਸੁਖਾਲੇ .................

'ਨਵਰਾਹੀ' ਇਹ ਸ਼ਰਾਬ ਸਾਨੂੰ ਕਾਮਿਆਂ ਨੂੰ ਰਾਸ ਨਾ।
ਸੱਚ ਦੇ ਪਿਆਕੜਾਂ ਨੂੰ, ਜ਼ਹਿਰ ਦੀ ਪਿਆਸ ਨਾ।
ਅਸੀਂ ਵੱਟੀਏ ਕੁਸੰਗ ਤੋਂ ਟਾਲੇ, ਜਦੋਂ ਦੀ ਸ਼ਰਾਬ ਛੱਡ 'ਤੀ।
ਅਸੀਂ ਹੋ ਗਏ ਮਹਾਂ ਸੁਖਾਲੇ, ਜਦੋਂ ਦੀ ਸ਼ਰਾਬ ਛੱਡ 'ਤੀ।
ਨਾ ਮੱਖੀਆਂ ਹੋਣ ਦੁਆਲੇ, ਜਦੋਂ ਦੀ ਸ਼ਰਾਬ ਛੱਡ 'ਤੀ।

*(ਛੱਪ ਰਹੇ ਗੀਤ-ਸੰਗ੍ਰਹਿ 'ਛਹਿਬਰ' ਵਿਚੋਂ)*

*ਨਹਿਰ ਨਜ਼ਾਰਾ, ਨਵਾਂ ਹਰਿੰਦਰ ਨਗਰ*
*ਫਰੀਦਕੋਟ-੧੫੧੨੦੩*
*ਮੋਬ-੯੮੧੫੦੦੨੩੦੨*

# ਗੀਤ

—ਕਰਤਾਰ ਸਿੰਘ ਕਾਲੜਾ

ਬਾਲ ਹਸਦੇ ਭਲੇ, ਘਰ ਵਸਦੇ ਭਲੇ।
ਦੀਵੇ ਬਲਦੇ ਭਲੇ, ਜੋਗੀ ਚਲਦੇ ਭਲੇ।

(੧)
ਚੰਗਾ ਹੁੰਦਾ ਨਹੀਉਂ ਜੋਗੀੜੇ ਦਾ ਇਕ ਹੀ ਟਿਕਾਣਾ।
ਉਹਦਾ ਇਕੋ ਥਾਂ 'ਤੇ ਰਹਿਣਾ ਜੀਹਨੂੰ ਮਰ ਮੁਕ ਜਾਣਾ।
ਵਹਿਣ ਸਦਾ ਦਰਿਆਵਾਂ ਦੇ ਨੇ ਚਲਦੇ ਭਲੇ!
ਜੋਗੀ ਚਲਦੇ ਭਲੇ ਤੇ ਦੀਵੇ ਬਲਦੇ ਭਲੇ!

(੨)
ਟਿੱਲਾ ਆਪਣਾ ਹੀ ਜੋਗੀ ਅੰਤ ਰਾਸ ਸਦਾ ਆਵੇ।
ਉਸੇ ਵਾਯੂ ਵਿਚ ਖੁੱਲ੍ਹਾ-ਸੌਖਾ ਸਾਸ ਸਦਾ ਆਵੇ।
ਕਿਵੇਂ ਸ਼ੋਭੀਏ ਬਿਗਾਨੇ ਦਰ ਮਲਦੇ ਭਲੇ!
ਜੋਗੀ ਚਲਦੇ ਭਲੇ ਤੇ ਦੀਵੇ ਬਲਦੇ ਭਲੇ!

(੩)
ਕੁੱਝ ਭਵਾਂ ਦੀ ਕਮਾਨ, ਕਾਲੇ ਬਾਗ਼ ਤਣੀ ਹੋਈ।
ਤੇਰੇ ਮੰਤਰਾਂ ਦੀ ਲੋੜ, ਜਿੱਥੇ ਸਦਾ ਬਣੀ ਹੋਈ!
ਲਾਂਬੂ ਕੋਟ ਕਬੂਲੇ ਵਿਚ ਬਲਦੇ ਭਲੇ।
ਘਰ ਵਸਦੇ ਭਲੇ ਤੇ ਜੋਗੀ ਚਲਦੇ ਭਲੇ!

(੪)
ਜੋਗੀ ਪ੍ਰੇਮ ਦਾ ਸੰਦੇਸ਼ਾ ਸਦਾ ਵੰਡਦੇ ਭਲੇ
ਲਾਲ ਗੋਦੜੀ ਦੇ ਦਰ ਦਰ ਛੰਡਦੇ ਭਲੇ।
ਰੁੱਖ ਛਾਵਰੇ ਭਲੇ ਤੇ ਨਾਲੇ ਫਲਦੇ ਭਲੇ।
ਜੋਗੀ ਚਲਦੇ ਭਲੇ ਤੇ ਦੀਵੇ ਬਲਦੇ ਭਲੇ!

(੫)
ਪੰਜਾਂ ਤੱਤਾਂ ਅੰਤ ਮੂਲ ਤੱਤਾਂ ਵਿਚ ਮਿਲ ਜਾਣਾ।
ਕਿਸੇ ਜੋਗ, ਤੰਤ-ਮੰਤ ਕਿਸੇ ਉੱਕਾ ਨਾ ਬਚਾਣਾ!
ਹੋਣੀ ਸਦਾ ਹੈ ਅੱਟਲ ਜੋਗੀ ਝਲਦੇ ਭਲੇ!
ਦੀਵੇ ਬਲਦੇ ਭਲੇ ਤੇ ਜੋਗੀ ਚਲਦੇ ਭਲੇ!

(੬)
ਚਾਟ ਪ੍ਰੇਮ ਦੀ ਹੈ ਜੀਹਦੇ ਮਨ ਭੀਤਰ ਸਮੋਈ।
ਉਹਦੀ ਜ਼ਿੰਦਗੀ ਹੀ 'ਕਾਲੜਾ' ਸਫ਼ਲ ਸਦਾ ਹੋਈ!
ਗੁਣੀ ਘਾਲਣਾ ਦੇ ਨਕਿਉਂ ਨਿਕਲਦੇ ਭਲੇ।
ਜੋਗੀ ਸਦਾ, ਸਦਾ, ਸਦਾ, ਸਦਾ, ਚਲਦੇ ਭਲੇ!

***

ਬਾਲ ਹਸਦੇ ਭਲੇ, ਘਰ ਵਸਦੇ ਭਲੇ।
ਦੀਵੇ ਬਲਦੇ ਭਲੇ, ਜੋਗੀ ਚਲਦੇ ਭਲੇ।

*੨੯ ਵਾਟਰਵੇਲ ਬੌਲਿਵਰਡ,*
*ਟੇਲਰਜ਼ ਹਿੱਲ, ਵਿਕਟੋਰੀਆ,*
*ਅਸਟ੍ਰੇਲੀਆ-੩੦੩੭*

# ਦੋ ਗ਼ਜ਼ਲਾਂ

*—ਸਰਬਜੀਤ ਦਰਦੀ*

(੧)

ਖੁਸ਼ੀਆਂ ਦੇ ਵਿਚ ਵੀ ਗ਼ਮ ਨੂੰ ਤੂੰ ਨਾਲ ਨਾਲ ਰੱਖੀਂ।
ਗ਼ਮ ਦੇ ਦਿਨਾਂ 'ਚ 'ਦਰਦੀ' ਖੁਸ਼ੀਆਂ ਸੰਭਾਲ ਰੱਖੀਂ।

ਦੱਸੀਂ ਨਾ ਤੂੰ ਕਿਸੇ ਨੂੰ ਏਨਾ ਖਿਆਲ ਰੱਖੀਂ।
ਲਾਵਣਗੇ ਲੋਕ ਤੀਲੀ ਗ਼ਮ ਨੂੰ ਸੰਭਾਲ ਰੱਖੀਂ।

ਲੋਕਾਂ ਦੀ ਚਾਲ ਬਦਲੇ, ਬਦਲੀਂ ਨਾ ਚਾਲ ਆਪਣੀ
ਤੁਰਨਾ ਜੇ ਸਿਰ ਉਠਾ ਕੇ, ਆਪਣੀ ਹੀ ਚਾਲ ਰੱਖੀਂ।

ਰੱਖੇਂਗਾ ਤੰਗਦਿਲੀ ਜੇ, ਹਾਸਿਲ ਨਹੀਂ ਕੁਝ ਵੀ ਹੋਣਾ,
ਦੁਨੀਆਂ ਜੇ ਜਿੱਤਣੀ ਹੈ ਹਿਰਦਾ ਵਿਸ਼ਾਲ ਰੱਖੀਂ।

ਤੂੰ ਚੜ੍ਹ ਗਿਆ ਏਂ ਅਰਸ਼ੀਂ ਤਾਂ ਭੁਲ ਨਾ ਜਾਈਂ ਮਿੱਤਰਾ,
"ਦਰਦੀ" ਵੀ ਇਕ ਹੈ ਤੇਰਾ ਏਨਾ ਖ਼ਿਆਲ ਰੱਖੀਂ।

(੨)

ਆਪਣੇ ਦਿਲ ਨੂੰ ਮਹਿਲ ਬਣਾਈ ਜਾਂਦੇ ਹਾਂ।
ਤੈਨੂੰ ਉਸਦੇ ਵਿਚ ਵਸਾਈ ਜਾਂਦੇ ਹਾਂ।

ਇਕ ਦਿਨ ਦਿਲ ਦੀ ਕੋਠੀ ਨੂੰ ਤੂੰ ਫੋਲੇਂਗਾ,
ਏਸੇ ਆਸ ਤੇ ਪਿਆਰ ਛੁਪਾਈ ਜਾਂਦੇ ਹਾਂ।

ਸੁਕ ਸੁਕ ਕਾਨੇ ਵਰਗਾ ਤਾਂ ਫਿਰ ਹੋਣਾ ਸੀ,
ਹਰ ਇਕ ਗੱਲ ਤਾਂ ਦਿਲ ਤੇ ਲਾਈ ਜਾਂਦੇ ਹਾਂ।

ਇਕ ਦਿਨ ਤੂੰ ਵੀ ਭਰਨ ਹੁੰਗਾਰਾ ਆਵੇਂਗਾ,
ਏਸੇ ਕਰਕੇ ਬਾਤਾਂ ਪਾਈ ਜਾਂਦੇ ਹਾਂ।

ਇਹ ਦੁਨੀਆਂ ਇਕ ਨਾਟਕ ਬਿਨ ਕੁਝ ਹੋਰ ਨਹੀਂ,
ਆਪੋ ਆਪਣਾ ਰੋਲ ਨਿਭਾਈ ਜਾਂਦੇ ਹਾਂ।

ਖ਼ਬਰੇ ਕਿਹੜੇ ਮੋੜ ਤੇ ਮਿਲਨੈ ਤੂੰ "ਦਰਦੀ"
ਆਪਾ ਜੀਵਨ-ਪੰਧ ਮੁਕਾਈ ਜਾਂਦੇ ਹਾਂ।

*ਕੋਟਲੀ ਖਾਨ ਸਿੰਘ, ਜਲੰਧਰ*
*ਮੋ-੯੮੧੪੬-੧੪੯੮੮*
*੯੮੭੨੧-੬੫੫੮੯*

# ਦੋ ਗ਼ਜ਼ਲਾਂ

*—ਤ੍ਰੈਲੋਚਨ ਲੋਚੀ*

(੧)

ਸ਼ਬਦਾਂ ਦਾ ਵਰਦਾਨ ਮਿਲੇ-ਅਰਦਾਸ ਕਰੀਂ।
ਮਰਦੀ ਰੂਹ ਨੂੰ ਜਾਨ ਮਿਲੇ-ਅਰਦਾਸ ਕਰੀਂ।

ਚਿੜੀਆਂ ਚਹਿਕਣ ਜੀਕੂ ਨੀਲੇ ਅੰਬਰ ਵਿਚ,
ਧੀਆਂ ਨੂੰ ਸਨਮਾਨ ਮਿਲੇ-ਅਰਦਾਸ ਕਰੀਂ।

ਦੂਰ ਦੇਸ ਪ੍ਰਦੇਸ ਗੁਆਚੇ ਫਿਰਦੇ ਨੂੰ,
ਆਪਣੀ ਮਾਤ-ਜ਼ੁਬਾਨ ਮਿਲੇ-ਅਰਦਾਸ ਕਰੀਂ।

ਵੇਦ, ਕਤੇਬ, ਗ੍ਰੰਥਾਂ ਵਿਚ ਨਾ ਮਰ ਜਾਵੇ,
ਲੋਕਾਂ ਨੂੰ ਵੀ ਗਿਆਨ ਮਿਲੇ-ਅਰਦਾਸ ਕਰੀਂ।

ਕੂੜ ਦੁਕਾਨਾਂ ਦੇ ਵੱਲ ਤੁਰਿਆ ਰਹਿੰਦਾ ਏ,
'ਲੋਚੀ' ਨੂੰ ਈਮਾਨ ਮਿਲੇ-ਅਰਦਾਸ ਕਰੀਂ।

(੨)

ਡਿਗਦੇ ਪੱਤੇ, ਟੁਟਦੇ ਤਾਰੇ ਕਿੱਧਰ ਜਾਣ।
ਵਕ਼ਤਾਂ ਮਾਰੇ ਬੁੱਢੇ ਵਾਰੇ ਕਿੱਧਰ ਜਾਣ।

ਮਨ ਦੀ ਵਿੱਥਿਆ ਕਹਿੰਦੇ-ਕਹਿੰਦੇ ਤੁਰ ਚੱਲੇ,
ਅੱਖੀਓਂ ਕਿਰਦੇ ਹੰਝੂ ਖਾਰੇ ਕਿੱਧਰ ਜਾਣ।

ਜ਼ਿੰਦਗੀ ਤੂੰ ਵੀ ਇਹਨਾਂ ਤੋਂ ਮੁੱਖ ਮੋੜ ਲਿਆ,
ਬੰਦੇ ਤੇਰੇ ਹੱਥੋਂ ਹਾਰੇ ਕਿੱਧਰ ਜਾਣ।

ਧਰਤੀ ਉਤੋਂ ਬਿਰਖ ਗੁਆਚੇ ਫਿਰਦੇ ਨੇ,
ਹੁਣ ਏਹ ਪੰਛੀ ਉੱਡਣਹਾਰੇ ਕਿੱਧਰ ਜਾਣ।

ਬੇ-ਸੁਰਿਆਂ ਦੀ ਏਸ ਨਗਰ ਵਿਚ ਭੀੜ ਬੜੀ,
'ਲੋਚੀ' ਵਰਗੇ ਕਵੀ ਵਿਚਾਰੇ ਕਿੱਧਰ ਜਾਣ।

*੨੦-ਸੈਕਿੰਡ ਫਲੋਰ,*
*ਐੱਚ. ਆਈ. ਜੀ ਰਾਜਗੁਰੂ ਨਗਰ-ਲੁਧਿਆਣਾ*
*ਮੋਬ-੯੮੧੪੨-੫੩੩੧੫*

# ਸ਼ਮਸ਼ੀਰ

*—ਦਲਬੀਰ ਸਿੰਘ 'ਤਰਸ'*

(੧)

ਹੇ ਮਨ ਮੇਰੇ! ਬੂਟਾ ਲਾਇਆ, ਪ੍ਰਭ ਜੀ, ਅੰਦਰ ਤੇਰੇ।
ਇਸ ਬੂਟੇ ਨੂੰ ਸਦ ਫੁੱਲ ਖਿੜਦੇ, ਅਵਰੇ੧ ਅਤੇ ਸਵੇਰੇ।
ਅੱਖੀਆਂ ਜਿਸ ਨੂੰ ਅਰਪੀਆਂ ਪ੍ਰੀਤਮ, ਉਹਾ ਵੇਖਣਹਾਰਾ;
ਨਹੀਂ ਤੇ ਪਸਰੇ ਰਹਿੰਦੇ ਇਸ ਤੇ, ਸਦ ਭੂਤਾਂ ਦੇ ਡੇਰੇ।

ਹੇ ਮਨ ਮੇਰੇ! ਕੋਮਲ ਕਲੀਆਂ, ਨਿੱਤ ਖਿੜਨ ਮਨ ਚਾਓ।
ਜੇ ਮਿਹਰਾਮਤ ਸਤਿਗੁਰਿ੨ ਹੋਵੇ, ਅੰਤਿਮ ਵੱਗੇ ਸੱਤ ਦਰੀਆਓ।
ਸਾਰੀਆਂ ਰੁੱਤਾਂ ਸੁਹਣ ਰੱਤੀਆਂ, ਸੱਤ 'ਚ ਵਿਹੜਾ ਮਹਿਕਣ ਲੱਗੇ;
ਜਿਸ ਦੇ ਘਰ ਵਿਚ ਵਸਿਆ ਚਾਨਣ, ਚੜ੍ਹਦਾ ਰੰਗ ਸੁਭਾਓ੩।

ਹੇ ਮਨ ਮੇਰੇ! ਆਹਰੇ ਲਾਵੇ, ਉਸ ਦੀਆਂ ਇਹ ਵਡਿਆਈਆਂ।
ਜਿਸ ਨੂੰ ਵਿੱਚ ਰਜ਼ਾ ਦੇ ਰੱਖੇ, ਕਰ ਲੈਂਦੇ ਉਹ ਰੱਜ ਕਮਾਈਆਂ।
ਧੂੜ ਸਮੇਂ ਦੀ ਧੁਹਣ ਨਾ ਦੇਵੇ, ਨਾ ਕਦੇ ਅਮਾਵਸ4 ਆਵੇ;
ਪੂਰਨਮਾਸ਼ੀ ਦਾ ਸਦ ਖੇੜਾ, ਜਿਹੜੇ ਛਤਰ 'ਚ ਵਸਦੇ ਸਾਈਆਂ।

ਹੇ ਮਨ ਮੇਰੇ! ਪ੍ਰਭ ਜੀ ਖੇੜਾ, ਬਸੰਤ ਰੁੱਤੇ ਜੋ ਪਰਗਟ ਹੋਇਆ।
ਜਿਸ ਨੂੰ ਭਾਲਣ ਲੱਗਿਆਂ ਬੰਦਾ, ਰਹਿੰਦਾ ਵਿੱਚ ਸੁਗੰਧਾਂ ਖੋਇਆ।
ਮੁੱਕ ਜਾਵੇ ਸਭ ਮਨ ਦੀ ਮਮਤਾ, ਸੱਤ ਦੀ ਧਾਰਾ ਵਹਿਣ ਲੱਗ ਪਏ;
ਇੱਕ ਰੂਪ ਅਰੂਪ ਸਰੂਪ ਵਿੱਚੋਂ, ਜਾਂ ਨੈਣੀ ਆ ਆਣ ਖਲੋਇਆ।

ਏਕ ਅਰੂਪੋਂ ਆਤਮ ਪਾ ਲਏ, ਨਵ ਸਜਦੀ ਤਸਵੀਰ।
ਭਰਮ ਭੂਤ ਨੂੰ ਮਾਰ ਮੁਕਾ ਦਏ, ਰਾਮ-ਹਰੀ ਸ਼ਮਸ਼ੀਰ।

੧. ਅਵਰੇ-ਅਵੇਰੇ, ਸ਼ਾਮ। ੨. ਸਤਿਗੁਰਿ-ਸਤਿਗੁਰ ਦੀਸ਼
੩. ਸੁਭਾਓ-ਪ੍ਰੇਮ ਰੱਤਾ। ੪. ਅਮਾਵਸ-ਮੱਸਿਆ, ਢਹਿੰਦੀ ਕਲਾ।

(੨)

ਪ੍ਰਭ ਜੀ, ਸਤਿਗੁਰ ਜੋ ਮੈਂ ਆਖਾਂ, ਸਭ ਬਖਸ਼ੀਸ਼ਾਂ ਤੇਰੀਆਂ।
ਹਰ ਅੱਖਰ ਵਿੱਚ ਵਾਸ ਤੁਸਾਂ ਦਾ, ਇਹ ਸਤਰਾਂ ਦੀਆਂ ਢੇਰੀਆਂ।
ਬਾਝ ਤੁਸਾਂ ਦੇ ਸੱਖਣੀ ਦਿਹੁਰੀ, ਗਾ ਗਾ ਪਈ ਡੰਡ ਉਭਾਰੇ;
ਤੇਰੀ ਸੰਗੀਤ ਦੇ ਵਿੱਚ ਰਹਿ ਕੇ, ਸਭ ਤਰਨ ਮਹਿਫਲਾਂ ਮੇਰੀਆਂ।

ਤੂੰ ਆਪੇ ਕਰਤਾ ਮੈਂ ਨਾ ਕਰਤਾ, ਕਰਨ ਕਰਾਵਨ ਵਾਲਾ ਤੂੰ।
ਤੂੰ ਆਪੇ ਨਈਆ ਆਪੇ ਹੀ ਚੱਪੂ, ਤਰਨ ਤਰਾਵਨ ਵਾਲਾ ਤੂੰ।
ਮੈਂ ਤੇ ਦੋ ਗਿੱਠ ਬਾਂਸ ਦੀ ਪੋਰੀ, ਬੇ ਜਾਨ ਬਣਾਂ ਨੇ ਜੰਮੀ;
ਫੂਹ ਤੇਰੀ ਦਾ ਸਦਕਾ ਪਾਇਆ, ਸੁਰਾਂ ਬਣਾਵਣ ਵਾਲਾ ਤੂੰ।

ਜੋ ਕੁੱਝ ਹੋ ਰਿਹਾ ਸਭ ਕਿੱਛ ਤੇਰਾ, ਮੇਰੀ ਕੀ ਵਡਿਆਈ।
ਜਿੰਨਾ ਕੁ ਚਾਨਣ ਅਰਪੇਂ ਸਾਜਨ, ਮੱਤ ਪਰ ਲੈਂਦੀ ਰੁਸ਼ਨਾਈ।
ਅਕੱਥ, ਕਥਨ ਮੈਂ ਕਰਨ ਨਾ ਜਾਣਾ, ਤੇਰੀਆਂ ਜਗਤਿ੧ ਲੀਲਾਵਾਂ ਦਾ;
ਹੋਂਦ ਮੇਰੀ ਵਿੱਚ ਆ ਨਾ ਸੱਕੇ, ਪ੍ਰਭ ਜੀ! ਤੇਰੀ ਸਹਿਜ ਸਮਾਈ।

ਤੂੰ ਜਾਂ ਆਵੇਂ ਸਦਾ ਲਿਆਵੇਂ, ਸੰਗ ਗੀਤਾਂ ਦੀਆਂ ਡਾਰਾਂ।
ਨੂਰੀ ਨੈਣੋਂ ਵਗਦੀਆਂ ਪਾਵਾਂ, ਦੋ ਅੰਮ੍ਰਿਤ ਦੀਆਂ ਧਾਰਾਂ।
ਸੰਗਤ ਤੇਰੀ ਦੇ ਵਿੱਚ ਰਹਿਣਾ, ਵਾਂਗ ਫੁੱਲਾਂ ਦੇ ਖਿੜਨਾਂ;
ਹੋਂਦ ਤੇਰੀ ਨੂੰ ਪੂਜਣ ਢੁੱਕੀਆਂ, ਸ਼ਾਲਾ ਜਿਵੇਂ ਬਹਾਰਾਂ।

ਰਾਗ ਰਾਂਗਲੇ ਕਲਮ ਮੇਰੀ ਦੇ, ਬਣਦੀ ਜਾਏ ਤਸਵੀਰ।
ਸਾਰੇ ਰੰਗ ਸੁਰੰਗ ਬਣ ਦਏ, ਇਹ ਰਾਮ ਹਰੀ ਸ਼ਮਸ਼ੀਰ।

1. ਜਗਤਿ-ਜਗਤ ਵਿੱਚ।

# ਬੋਝ

—ਭੁਪਿੰਦਰ ਉਸਤਾਦ

ਉਮਰ ਦੇ ਉਸ ਪੜਾਅ ਤੇ ਜਾ ਕੇ, ਜਿਥੇ ਸਾਥੀ ਦੀ ਪਹਿਲੇ ਪੜਾਅ ਨਾਲੋਂ ਜ਼ਿਆਦਾ ਜ਼ਰੂਰਤ ਹੁੰਦੀ ਹੈ, ਸਾਥੀ ਦਾ ਸਾਥ ਹਮੇਸ਼ਾਂ ਲਈ ਛੁੱਟ ਜਾਏ ਤਾਂ ਕਿੰਨੀ ਮੁਸ਼ਕਲ ਵਿਚੋਂ ਦੂਜੇ ਸਾਥੀ ਨੂੰ ਲੰਘਣਾ ਪੈਂਦਾ ਹੈ, ਇਹ ਤਾਂ ਉਹੀ ਸਮਝ ਸਕਦਾ ਹੈ ਜੋ ਇਸ ਅਵਸਥਾ 'ਚੋਂ ਗੁਜ਼ਰਿਆ ਹੋਵੇ।

ਹਿਰਦੇਪਾਲ ਅਜੇ ਚਾਲੀ ਬਹਾਰਾਂ ਨਹੀਂ ਸੀ ਲੰਘਿਆ ਕਿ ਮਨਪ੍ਰੀਤ ਇਕ ਹਾਦਸੇ ਦਾ ਸ਼ਿਕਾਰ ਹੋ ਕੇ ਸਦਾ ਲਈ ਉਸਨੂੰ ਵਿਛੋੜਾ ਦੇ ਗਈ। ਹਿਰਦੇਪਾਲ ਬਹੁਤ ਦੁਖੀ ਹੋਇਆ। ਉਸਨੂੰ ਸਮਝ ਨਹੀਂ ਸੀ ਆ ਰਿਹਾ ਕਿ ਉਹ ਆਪਣੇ ਬੱਚਿਆਂ ਦਾ ਪਾਲਣ ਪੋਸ਼ਣ ਕਿਵੇਂ ਕਰੇਗਾ? ਉਸਨੂੰ ਆਪਣੇ ਜੀਵਨ ਦੀ ਲੈਅ ਟੁੱਟਦੀ ਜਾਪੀ।

ਕਹਿੰਦੇ ਹਨ ਵਕਤ ਹੌਲੀ ਹੌਲੀ ਮੱਲ੍ਹਮ ਲਾ ਦਿੰਦਾ ਹੈ। ਹਿਰਦੇਪਾਲ ਦੀ ਜੀਵਨ ਗੱਡੀ ਵੀ ਹੌਲੀ ਹੌਲੀ ਤੁਰਨ ਲੱਗ ਪਈ। ਉਸਦੀ ਨੌਕਰੀ ਸਰਕਾਰੀ ਸੀ। ਗਜ਼ਟਿਡ ਅਫਸਰ ਸੀ, ਉਸਨੂੰ ਪੈਸੇ ਵਲੋਂ ਕੋਈ ਤੰਗੀ ਨਹੀਂ ਸੀ। ਮਨਪ੍ਰੀਤ ਨੂੰ ਗੁਜ਼ਰਿਆ ਅਜੇ ਸਾਲ ਵੀ ਨਹੀਂ ਸੀ ਹੋਇਆ ਕਿ ਉਸ ਨੂੰ ਰਿਸ਼ਤੇ ਆਉਣ ਲੱਗ ਪਏ। ਪਰ ਬੱਚਿਆਂ ਦੇ ਭਵਿੱਖ ਦੀ ਉਸਨੂੰ ਚਿੰਤਾ ਖਾਈ ਜਾ ਰਹੀ ਸੀ। ਉਸਨੂੰ ਇਸ ਗੱਲ ਦੀ ਵੀ ਚਿੰਤਾ ਹੋਣ ਲੱਗ ਪਈ ਕਿ ਦੂਸਰੀ ਔਰਤ ਦੇ ਵਰਤਾਓ ਨਾਲ ਬੱਚਿਆਂ ਦਾ ਭਵਿੱਖ ਹੀ ਖਰਾਬ ਨਾ ਹੋ ਜਾਏ ਤੇ ਬੱਚੇ ਆਪ ਹੁਦਰੇ ਨਾ ਹੋ ਜਾਣ। ਜਾਂ ਰੁਲ੍ਹ ਨਾ ਜਾਣ, ਇਹ ਸੋਚ ਉਸਨੇ ਦੂਸਰਾ ਵਿਆਹ ਨਾ ਕਰਵਾਉਣ ਦਾ ਫੈਸਲਾ ਕੀਤਾ।

ਹਿਰਦੇਪਾਲ ਦੇ ਮਾਂ ਬਾਪ ਗੁਜ਼ਰ ਚੁੱਕੇ ਸਨ ਤੇ ਬੱਚਿਆਂ ਦੀ ਨਾਨੀ ਵੀ ਗੁਜ਼ਰ ਚੁੱਕੀ ਸੀ ਜੋ ਥੋਹੜੀ ਬਹੁਤ ਉਸ ਦੀ ਮਦਦ ਕਰ ਸਕਦੇ ਸਨ ਬੱਚਿਆਂ ਦੀ ਪਰਵਰਿਸ਼ ਵਿਚ। ਹੋਰ ਉਸਨੂੰ ਕਿਸੇ ਪਾਸਿਉਂ ਵੀ ਸਹਿਯੋਗ ਦੀ ਆਸ ਨਹੀਂ ਸੀ। ਸੋ ਜਿਵੇਂ ਕਿਵੇਂ ਵੀ ਉਸਨੇ ਬੱਚਿਆਂ ਦੀ ਪਰਵਰਿਸ਼ ਕੀਤੀ। ਦੋਹਾਂ ਨੂੰ ਪੜ੍ਹਾ ਲਿਖਾ ਕੇ ਆਪਣੀ ਰੋਟੀ ਕਮੌਣ ਜੋਗੇ ਕਰ ਦਿੱਤਾ। ਕਿਸੇ ਵੀ ਘਰ ਦੀ ਗੱਲ 'ਚ ਹਿਰਦੇਪਾਲ ਦਾ ਧਿਆਨ ਆਪਣੇ ਲੜਕੇ ਸੁਸ਼ੀਲ ਵਲ ਜ਼ਿਆਦਾ ਜਾਂਦਾ। ਸ਼ਾਇਦ ਸੁਸ਼ੀਲ ਨੂੰ ਉਹ ਆਪਣੇ ਬੁਢਾਪੇ ਦਾ ਸਹਾਰਾ ਸਮਝ ਰਿਹਾ ਸੀ। ਕਿਉਂਕਿ ਪ੍ਰੀਤੀ ਨੇ ਤਾਂ ਵਿਆਹ ਹੋ ਕੇ ਆਪਣੇ ਘਰ ਚਲੀ ਜਾਣਾ ਸੀ ਤੇ ਸੁਸ਼ੀਲ ਦੇ ਸਹਾਰੇ ਹੀ ਉਸ ਜ਼ਿੰਦਗੀ ਦਾ ਅਗਲਾ ਪੜਾਅ ਤਹਿ ਕਰਨਾ ਸੀ।



ਸਮਾਂ ਆਇਆ ਹਿਰਦੇਪਾਲ ਨੇ ਚੰਗਾ ਵਰ ਦੇਖ ਕੇ ਪ੍ਰੀਤੀ ਦੀ ਸ਼ਾਦੀ ਹਰੀਦੇਵ ਨਾਲ ਕਰ ਦਿੱਤੀ। ਹਰੀਦੇਵ ਤੇ ਉਸ ਦਾ ਪਰਿਵਾਰ ਬੜਾ ਸਾਊ ਤੇ ਮਿਲਣਸਾਰ ਸੀ। ਦੋਵੇਂ ਪਰਿਵਾਰ ਬੜੇ ਖੁਸ਼ ਸਨ। ਪ੍ਰੀਤੀ ਨੂੰ ਉਥੇ ਹਰ ਖੁਸ਼ੀ ਦੇਣ ਦੀ ਕੋਸ਼ਿਸ਼ ਕੀਤੀ ਜਾਂਦੀ ਸੀ। ਤੇ ਪ੍ਰੀਤੀ ਵੀ ਹਰ ਕਿਸੇ ਨੂੰ ਖੁਸ਼ੀ ਤੇ ਸਤਿਕਾਰ ਦੇਣ ਦਾ ਯਤਨ ਕਰਦੀ ਸੀ। ਉਨ੍ਹਾਂ ਦੇ ਵਿਆਹ ਨੂੰ ਅਜੇ ਸਾਲ ਵੀ ਨਹੀਂ ਸੀ ਹੋਇਆ ਕਿ ਉਨ੍ਹਾਂ ਦਾ ਕਨੇਡਾ ਜਾਣ ਦਾ ਪ੍ਰੋਗਰਾਮ ਬਣ ਗਿਆ। ਹਰੀਦੇਵ ਨੇ ਵਿਆਹ ਤੋਂ ਪਹਿਲਾਂ ਦਾ ਹੀ ਕਨੇਡਾ ਜਾਣ ਵਾਸਤੇ ਅਪਲਾਈ ਕੀਤਾ ਹੋਇਆ ਸੀ। ਦੋਹਾਂ ਨੂੰ ਵੀਜ਼ਾ ਮਿਲ ਗਿਆ ਤੇ ਦੋਵੇਂ ਕਨੇਡਾ ਚਲੇ ਗਏ।

ਹਿਰਦੇਪਾਲ ਰਿਟਾਇਰ ਹੋ ਚੁੱਕਾ ਸੀ ਤੇ ਸੁਸ਼ੀਲ ਨੂੰ ਵੀ ਇਕ ਚੰਗੀ ਪ੍ਰਾਈਵੇਟ ਕੰਪਣੀ 'ਚ ਨੌਕਰੀ ਮਿਲ ਗਈ ਸੀ। ਸੁਸ਼ੀਲ ਆਫਿਸ ਚਲੇ ਜਾਂਦਾ ਤਾਂ ਹਿਰਦੇਪਾਲ ਘਰ ਵਿਚ ਇਕੱਲਾ ਰਹਿ ਜਾਂਦਾ। ਸੋਚਾਂ ਸੋਚਦਾ ਰਹਿੰਦਾ। ਮਨਪ੍ਰੀਤ ਨਾਲ ਬਿਤਾਏ ਪਲ ਉਸਦੀਆਂ ਅੱਖਾਂ ਅੱਗੇ ਆ ਜਾਂਦੇ ਤਾਂ ਉਹ ਬਹੁਤ ਭਾਵੁਕ ਤੇ ਦੁਖੀ ਹੋ ਜਾਂਦਾ। ਪੁਰਾਣੀਆਂ ਤਸਵੀਰਾਂ ਦੇਖਦਾ ਰਹਿੰਦਾ ਤੇ ਮਨਪ੍ਰੀਤ ਦੇ ਪਏ ਸਮਾਨ ਨੂੰ ਸਾਫ ਸਫਾਈ ਕਰਕੇ ਸਾਂਭ ਸਾਂਭ ਰੱਖਦਾ ਰਹਿੰਦਾ, ਆਪਣੇ ਆਪ ਨਾਲ ਗੱਲਾਂ ਕਰੀ ਜਾਂਦਾ! ਤੇ ਫਿਰ ਇਨ੍ਹਾਂ ਯਾਦਾਂ 'ਚੋਂ ਨਿਕਲਣ ਲਈ ਉਹ ਘਰ ਦੇ ਕਿਸੇ ਕੰਮ ਲੱਗ ਜਾਂਦਾ ਜਾਂ ਬਜ਼ਾਰ ਵਲ ਨਿਕਲ ਜਾਂਦਾ।

ਸੁਸ਼ੀਲ ਦੇ ਨਾਲ ਹੀ ਇਕ ਲੜਕੀ ਪ੍ਰੀਆ ਕੰਮ ਕਰਦੀ ਸੀ। ਕੰਮ ਦੇ ਸਿਲਸਿਲੇ 'ਚ ਦੋਹਾਂ ਨੂੰ ਕਈ ਵਾਰ ਆਊਟਿੰਗ ਤੇ ਵੀ ਜਾਣਾ ਪੈਂਦਾ ਸੀ। ਕੰਮ ਦੇ ਰੁਝੇਵਿਆਂ 'ਚ ਉਨ੍ਹਾਂ ਨੂੰ ਪਤਾ ਹੀ ਨਾ ਲੱਗਾ ਕਿ ਉਹ ਕਦੋਂ ਇਕ ਦੂਜੇ ਨੂੰ ਪਿਆਰ ਕਰਨ ਲੱਗ ਪਏ। ਉਨ੍ਹਾਂ ਦੀ ਚਰਚਾ ਸਾਰੇ ਆਫਿਸ ਵਿਚ ਹੋਣ ਲੱਗ ਪਈ। ਫਿਰ ਉਨ੍ਹਾਂ ਨੇ ਵਿਆਹ ਕਰਨ ਦਾ ਫੈਸਲਾ

ਕਰ ਲਿਆ।

ਹਿਰਦੇਪਾਲ ਨੂੰ ਇਸ ਰਿਸ਼ਤੇ ਤੇ ਕੋਈ ਆਪੱਤੀ ਨਹੀਂ ਸੀ। ਦੋਹਾਂ ਦਾ ਵਿਆਹ ਹੋ ਗਿਆ। ਹਿਰਦੇਪਾਲ ਨੇ ਸੋਚਿਆ ਕਿ ਹੁਣ ਉਸਦੀ ਇਕੱਲਤਾ ਦੂਰ ਹੋ ਜਾਏਗੀ। ਘਰ ਵਿਚ ਨੂੰਹ ਆਏਗੀ-ਫਿਰ ਬੱਚੇ ਹੋਣਗੇ, ਉਹ ਉਨ੍ਹਾਂ ਨਾਲ ਖੇਡਿਆ ਕਰੇਗਾ ਤੇ ਸਮਾਂ ਚੰਗਾ ਨਿਕਲ ਜਾਏਗਾ। ਘਰ 'ਚ ਰੌਣਕ ਰਹੇਗੀ। ਪਰ ਇੰਞ ਹੋਇਆ ਨਹੀਂ।

ਪ੍ਰੀਆ ਨੇ ਵਿਆਹ ਤੋਂ ਪਹਿਲਾਂ ਹੀ ਆਪਣੀ ਬਦਲੀ ਵਾਸਤੇ ਐਪਲੀਕੇਸ਼ਨ ਦਿੱਤੀ ਹੋਈ ਸੀ। ਕਿਉਂਕਿ ਉਹ ਹੈਡ ਆਫਿਸ ਦਿੱਲੀ ਤੋਂ ਹੀ ਨੌਕਰੀ ਤੇ ਲੱਗੀ ਸੀ। ਤੇ ਉਸ ਦਾ ਪੇਕਾ ਘਰ ਵੀ ਦਿੱਲੀ ਹੀ ਸੀ। ਉਸ ਨੂੰ ਥੋਹੜੇ ਸਮੇਂ ਵਾਸਤੇ ਇਸ ਆਫਿਸ ਵਿਚ ਕੰਮ ਦੇਖਣ ਲਈ ਭੇਜਿਆ ਗਿਆ ਸੀ। ਪਰ ਉਸ ਨੂੰ ਸਾਲ ਭਰ ਇਥੇ ਰਹਿਣਾ ਪਿਆ। ਹੁਣ ਉਸ ਦੀ ਅਰਜ਼ੀ ਮਨਜ਼ੂਰ ਹੋ ਗਈ ਸੀ ਤੇ ਉਹ ਵਾਪਸ ਚਲੇ ਗਈ। ਹਫਤੇ ਬਾਅਦ ਕਦੀ ਪ੍ਰੀਆ ਇਕ ਦਿਹਾੜੀ ਲਈ ਜਲੰਧਰ ਆ ਜਾਂਦੀ ਤੇ ਕਦੀ ਛੁੱਟੀ ਵਾਲੇ ਦਿਨ ਸੁਸ਼ੀਲ ਦਿੱਲੀ ਚਲੇ ਜਾਂਦਾ। ਇੰਞ ਉਨ੍ਹਾਂ ਦੇ ੬-੭ ਮਹੀਨੇ ਲੰਘ ਗਏ।

ਫਿਰ ਦੋਹਾਂ ਨੇ ਸਲਾਹ ਕੀਤੀ ਕਿ ਜਾਂ ਤਾਂ ਦੋਵੇਂ ਲੁਧਿਆਣੇ ਰਹੀਏ ਤੇ ਜਾਂ ਦਿੱਲੀ। ਪ੍ਰੀਆ ਨੇ ਸੁਸ਼ੀਲ ਨੂੰ ਦਿੱਲੀ ਰਹਿਣ ਲਈ ਮਨਾ ਲਿਆ। ਸੁਸ਼ੀਲ ਨੇ ਇਹ ਨਾ ਸੋਚਿਆ ਕਿ ਉਸਦੇ ਦਿੱਲੀ ਰਹਿਣ ਨਾਲ ਉਸ ਦਾ ਪਾਪਾ ਪਿਛੇ ਜਲੰਧਰ ਇਕੱਲਾ ਰਹਿ ਜਾਏਗਾ। ਚਾਹੀਦਾ ਤਾਂ ਇਹ ਸੀ ਕਿ ਸੁਸ਼ੀਲ ਪੀਆ ਨੂੰ ਜਲੰਧਰ ਰਹਿਣ ਲਈ ਮਨਾਉਂਦਾ। ਪਰ ਉਸ ਨੇ ਆਪਣੇ ਪਾਪਾ ਦੀ ਇਕੱਲਤਾ ਨੂੰ ਅੱਖੋਂ ਓਹਲੇ ਕਰਕੇ, ਆਪ ਦਿੱਲੀ ਰਹਿਣ ਨੂੰ ਤਰਜੀਹ ਦਿੱਤੀ ਤੇ ਕੰਪਣੀ ਨੂੰ ਆਪਣੀ ਬਦਲੀ ਦਿੱਲੀ ਕਰ ਦੇਣ ਲਈ ਐਪਲੀਕੇਸ਼ਨ ਦੇ ਦਿੱਤੀ। ਕੰਪਣੀ ਨੂੰ ਇਸ ਗੱਲ ਦਾ ਪਤਾ ਸੀ ਕਿ ਪ੍ਰੀਆ ਤੇ ਸੁਸ਼ੀਲ ਆਪਸ ਵਿਚ ਵਿਆਹ ਕਰ ਚੁੱਕੇ ਹਨ ਤੇ ਪ੍ਰੀਆ ਐਸ ਵੇਲੇ ਦਿੱਲੀ ਹੈਡ ਆਫਿਸ ਵਿਚ ਡਿਊਟੀ ਦੇ ਰਹੀ ਹੈ। ਦੋਵੇਂ ਹੀ ਕੰਪਣੀ ਦੇ ਚੰਗੇ ਤੇ ਮਿਹਨਤੀ ਅਫਸਰ ਹਨ। ਸੋ ਕੰਪਣੀ ਨੇ ਸੁਸ਼ੀਲ ਦੀ ਬਦਲੀ ਵੀ ਦਿਲੀ ਦੀ ਕਰ ਦਿੱਤੀ।

ਸੁਸ਼ੀਲ ਪ੍ਰੀਆ ਨੂੰ ਮਿਲਣ ਤਾਂ ਹਫਤੇ ਬਾਅਦ ਹੀ ਚਲੇ ਜਾਂਦਾ ਸੀ। ਤੇ ਪ੍ਰੀਆ ਵੀ ਅਗਲੇ ਹਫਤੇ ਆ ਪਹੁੰਚਦੀ ਸੀ। ਪਰ ਹੁਣ ਉਨ੍ਹਾਂ ਕੋਲ ਆਪਣੇ ਪਿਤਾ ਨੂੰ ਮਿਲਣ ਔਣ ਦਾ ਵਕਤ ਨਹੀਂ ਸੀ। ਦੋ-ਦੋ ਤਿੰਨ-ਤਿੰਨ ਮਹੀਨੇ ਲੰਘ ਜਾਂਦੇ। ਤੇ ਫਿਰ ਜਦੋਂ ਉਨ੍ਹਾਂ ਦੇ ਘਰ ਹਨੀ ਦਾ ਜਨਮ ਹੋਇਆ ਫਿਰ ਤਾਂ 6-6 ਮਹੀਨੇ ਵੀ ਲੰਘਣ ਲੱਗ ਪਏ। ਉਨ੍ਹਾਂ ਦਾ ਘਰ ਵੀ ਐਡਾ ਵੱਡਾ ਨਹੀਂ ਸੀ ਕਿ ਹਿਰਦੇਪਾਲ ਜਾ ਕੇ ਉਨ੍ਹਾਂ ਨਾਲ ਰਹਿ ਸਕਦਾ। ਜਾਂ ਉਹ ਹੀ ਹਿਰਦੇਪਾਲ ਨੂੰ ਨਾਲ ਨਹੀਂ ਸਨ ਰੱਖਣਾ ਚਾਹੁੰਦੇ। ਇੰਞ ਉਨ੍ਹਾਂ ਦੀ ਆਜ਼ਾਦੀ 'ਚ ਖਲਲ ਪੈ ਸਕਦਾ ਸੀ।

ਇਕੱਲਾ ਰਹਿਣ ਕਰਦੇ ਹਿਰਦੇਪਾਲ ਦਾ ਸਾਰਾ ਸ਼ੈਡੂਲ ਹੀ ਵਿਗੜ ਗਿਆ ਸੀ। ਉਹ ਕਦੀ ਰੋਟੀ ਪਕਾਉਂਦਾ, ਕਦੀ ਨਾ ਪਕਾਉਂਦਾ, ਹੋਟਲ ਤੋਂ ਖਾ ਲੈਂਦਾ, ਕਦੀ ਘੋਲ ਕਰ ਲੈਂਦਾ ਨਾ ਪਕਾਉਂਦਾ ਤੇ ਨਾ ਹੀ ਹੋਟਲ ਤੇ ਜਾਂਦਾ, ਭੁੱਖਾ ਹੀ ਸੌਂ ਜਾਂਦਾ। ਸਾਰੀ ਦਿਹਾੜੀ ਕਦੇ ਏਧਰ ਕਦੇ ਉਧਰ ਘਰ ਵਿਚ ਮਾਯੂਸ ਜਿਹਾ ਹੋਇਆ ਹੋਇਆ ਘੁੰਮਦਾ ਰਹਿੰਦਾ। ਕਿਸੇ ਪਾਸੇ ਜਾਣ ਨੂੰ ਉਸਦਾ ਦਿਲ ਨਾ ਕਰਦਾ। ਉਹ ਬੁਝਿਆ ਬੁਝਿਆ ਰਹਿਣ ਲੱਗਾ। ਕਿਉਂਕਿ ਉਸਨੇ ਆਪਣੇ ਜੀਵਨ ਦੀਆਂ ਸਾਰੀਆਂ ਉਮੀਦਾਂ ਸੁਸ਼ੀਲ ਨਾਲ ਲਾਈਆਂ ਹੋਈਆਂ ਸਨ ਉਸਨੂੰ ਉਹ ਟੁੱਟਦੀਆਂ ਦਿੱਸੀਆਂ। ਜ਼ਿੰਦਗੀ ਦਾ ਸਾਰਾ ਤਾਣਾ ਬਾਣਾ ਉਲਝਦਾ ਦਿਸ ਰਿਹਾ ਸੀ। ਪਰ ਉਹ ਕਰ ਕੁਝ ਨਹੀਂ ਸੀ ਸਕਦਾ। ਜਦੋਂ ਆਦਮੀ ਨੂੰ ਆਪਣੀ ਉਮੀਦ ਟੁੱਟਦੀ ਦਿਸਦੀ ਹੈ ਤਾਂ ਉਹ ਮਾਯੂਸ ਹੋ ਹੀ ਜਾਂਦਾ ਹੈ। ਤੇ ਏਸੇ ਮਾਯੂਸੀ ਨੇ ਉਸਨੂੰ ਮਾਨਸਿਕ ਤੌਰ ਤੇ ਬਿਮਾਰ ਕਰ ਦਿੱਤਾ।

ਨੂੰਹ ਪੁਤ ਤਾਂ ਹੁਣ ਮਹੀਨੇ ਦੋ ਮਹੀਨੇ ਬਾਅਦ ਫੋਨ ਕਰਕੇ ਉਸਦੀ ਰਾਜੀ ਖੁਸ਼ੀ ਪੁੱਛ ਲੈਂਦੇ ਤੇ ਸਮਝਦੇ ਸਾਡਾ ਫਰਜ਼ ਪੂਰਾ ਹੋ ਗਿਆ। ਜਲੰਧਰ ਆ ਕੇ ਹਿਰਦੇਪਾਲ ਨੂੰ ਮਿਲ ਬਹਿ ਕੇ ਦੁੱਖ ਸੁੱਖ ਕਰਨ ਦਾ ਉਨ੍ਹਾਂ ਕੋਲ ਸਮਾਂ ਹੀ ਕਿਥੇ ਸੀ। ਹਿਰਦੇਪਾਲ ਫੋਨ ਉਤੇ ਕਈ ਵਾਰ ਆਪਣੀ ਪੋਤੀ ਨੂੰ ਆ ਕੇ ਮਿਲਾਉਣ ਬਾਰੇ ਕਹਿ ਚੁੱਕਾ ਸੀ, ਪਰ ਸੁਸ਼ੀਲ ਹੁਰੀਂ ਨਹੀਂ ਆਏ। ਇਕ ਦਿਨ ਆਪਣੀ ਹਿੰਮਤ ਜੁਟਾ ਕੇ ਹਿਰਦੇਪਾਲ ਆਪ ਹੀ ਦਿੱਲੀ ਦੀ ਗੱਡੀ ਸੁਆਰ ਹੋ ਗਿਆ। ਸੁਸ਼ੀਲ ਹੁਰਾਂ ਨੂੰ ਫੋਨ ਕਰ ਦਿੱਤਾ ਕਿ ਮੈਂ ਏਸ ਗੱਡੀ ਆ ਰਿਹਾ ਹਾਂ ਮੈਨੂੰ ਸਟੇਸ਼ਨ ਤੋਂ ਆ ਕੇ ਲੈ ਜਾਣਾ।

ਦੋ ਦਿਨਾਂ 'ਚ ਹੀ ਹਿਰਦੇਪਾਲ ਦਾ ਮਨ ਸੁਸ਼ੀਲ ਹੁਰਾਂ ਤੋਂ ਉਦਾਸ ਹੋ ਗਿਆ। ਉਸਨੇ ਮਹਿਸੂਸ ਕੀਤਾ ਜਿਵੇਂ ਉਹ ਨੂੰਹ-ਪੁੱਤਰ ਤੇ ਬੋਝ ਬਣ ਗਿਆ ਹੋਵੇ। ਉਸਨੇ ਵਾਪਸੀ ਦੀ ਟਿਕਟ ਕਟਾਈ, ਗੱਡੀ ਫੜੀ ਤੇ ਵਾਪਸ ਜਲੰਧਰ ਆ ਗਿਆ। ਸੁਸ਼ੀਲ ਨੇ ਇਕ ਵਾਰ ਵੀ ਰੁਕਣ ਲਈ ਨਾ ਕਿਹਾ। ਜਲੰਧਰ ਆ ਕੇ ਮਾਯੂਸੀ ਤੇ ਇਕੱਲਤਾ ਦੀ ਵਜ੍ਹਾ ਨਾਲ ਉਹ ਬਿਮਾਰ ਬਿਮਾਰ ਰਹਿਣ ਲੱਗਾ। ਜਿਹੜੇ ਕੋਈ ਇਕ ਦੋ ਉਸ ਦੇ ਨੇੜਲੇ ਸਨ ਉਹ ਸਮਝਾਉਂਦੇ ਤੇ ਉਸਨੂੰ ਕਿਸੇ ਆਹਰੇ ਲਾਈ ਰੱਖਦੇ ਤਾਂ ਜੋ ਉਹ ਜ਼ਿਆਦਾ ਸੋਚੇ ਨਾ।

ਪ੍ਰੀਤੀ-ਹਰੀਦੇਵ ਦਾ ਪਹਿਲਾਂ ਤਾਂ ਮਹੀਨੇ ਬਾਅਦ ਹੀ ਫੋਨ ਆਇਆ ਕਰਦਾ ਸੀ। ਪਰ ਜਦੋਂ ਦਾ ਪ੍ਰੀਤੀ ਨੂੰ ਪਾਪਾ

ਦੀ ਸਿਹਤ ਠੀਕ ਨਾ ਰਹਿਣ ਦਾ ਪਤਾ ਲੱਗਾ ਸੀ ਉਦੋਂ ਦੀ ਉਹ ਬਕਾਇਦਗੀ ਨਾਲ ਹਫਤੇ ਦੇ ਹਫਤੇ ਫੋਨ ਕਰਕੇ ਪਾਪਾ ਦੀ ਸਿਹਤ ਵਾਰੇ ਪਤਾ ਕਰਦੀ ਰਹਿੰਦੀ ਸੀ। ਉਹ ਪਾਪਾ ਪ੍ਰਤੀ ਬਹੁਤ ਫਿਕਰਮੰਦ ਸੀ। ਪਰ ਦਿੱਲੀ ਬੈਠਾ ਪੁੱਤਰ ਬੇਪਰਵਾਹ ਸੀ। ਰਿਸ਼ਤੇਦਾਰਾਂ ਦੇ ਮੂੰਹੋਂ ਅਕਸਰ ਇਹ ਨਿਕਲਦਾ।

ਕੀ ਕਰਨਾ ਅਜਿਹੇ ਪੁੱਤ ਨੂੰ, ਜਿਸ ਵਾਸਤੇ ਪਿਉ ਨੇ ਆਪਣੀ ਜ਼ਿੰਦਗੀ ਲੁਟਾ ਦਿੱਤੀ। ਇਸ ਨਾਲੋਂ ਤਾਂ ਧੀ ਹੀ ਚੰਗੀ ਹੈ ਜੋ ਹਫਤੇ ਬਾਅਦ ਪਿਉ ਦੀ ਰਾਜੀ ਖੁਸ਼ੀ ਤਾਂ ਪੁੱਛ ਲੈਂਦੀ ਹੈ।

ਪ੍ਰੀਤੀ ਨੇ ਹਰੀਦੇਵ ਨਾਲ ਸਲਾਹ ਕਰਕੇ ਪਾਪਾ ਨੂੰ ਰਾਹਦਾਰੀ ਦੇ ਪੇਪਰ ਭੇਜ ਦਿੱਤੇ। ਨਾਲ ਤਾਕੀਦ ਕੀਤੀ ਕਿ ਉਹ ਜਲਦੀ ਤੋਂ ਜਲਦੀ ਅਪਲਾਈ ਕਰ ਦੇਣ ਤੇ ਜਦੋਂ ਵੀਜ਼ਾ ਲੱਗ ਜਾਏ ਤਾਂ ਜਲਦੀ ਦੱਸਣ, ਕਿਸੇ ਕਿਸਮ ਦੀ ਢਿਲ ਨਾ ਕਰਨ। ਤੇ ਨਾਲ ਹੀ ਉਨ੍ਹਾਂ ਖਰਚੇ ਲਈ ਪੈਸੇ ਵੀ ਭੇਜ ਦਿੱਤੇ। ਪ੍ਰੀਤੀ ਹਫਤੇ ਦੇ ਹਫਤੇ ਫੋਨ ਕਰਕੇ ਪਤਾ ਕਰਦੀ ਰਹਿੰਦੀ।

ਜਦੋਂ ਪ੍ਰੀਤੀ ਨੂੰ ਪਤਾ ਲੱਗਾ ਕਿ ਪਾਪਾ ਦਾ ਵੀਜ਼ਾ ਲੱਗ ਗਿਆ ਤਾਂ ਉਨ੍ਹਾਂ ਦੋਹਾਂ ਨੇ ਆਪਣੇ ਆਪਣੇ ਕੰਮਾਂ ਤੋਂ ਛੁੱਟੀ ਲਈ ਤੇ ਇੰਡੀਆ ਆ ਗਏ। ਕਿਉਂਕਿ ਉਨ੍ਹਾਂ ਨੂੰ ਵੀ ਗਿਆਂ ਚਾਰ ਸਾਲ ਹੋ ਚੁੱਕੇ ਸਨ। ਹਿਰਦੇਪਾਲ ਨੇ ਪਹਿਲੀ ਵਾਰ ਆਪਣੀ ਦੋਹਤੀ ਨਵੀਨਾ ਨੂੰ ਦੇਖਿਆ ਤਾਂ ਖੁਸ਼ੀ ਤੇ ਹੁਲਾਸ ਨਾਲ ਉਸਦਾ ਚਿਹਰਾ ਗੁਲਾਬੀ ਹੋ ਗਿਆ। ਉਸਦੇ ਚਿਹਰੇ ਤੇ ਰੌਣਕ ਆ ਗਈ। ਨਵੀਨਾ ਬਹੁਤ ਪਿਆਰੀ ਬੱਚੀ ਸੀ। ਉਸਨੇ ਆਪਣੇ ਨਾਨੇ ਨੂੰ ਆਪਣੇ ਨਾਲ ਖੇਲ੍ਹੇ ਪਾ ਲਿਆ। ਹਰੀਦੇਵ-ਪ੍ਰੀਤੀ ਤੇ ਉਸਦੇ ਘਰ ਵਾਲੇ ਵੀ ਖੁਸ਼ੀ ਨਾਲ ਫੁਲੇ ਨਹੀਂ ਸੀ ਸਮਾ ਰਹੇ। ਘਰ ਵਿਚ ਵਿਆਹ ਵਰਗਾ ਮਹੌਲ ਬਣ ਗਿਆ ਸੀ। ਸੁਸ਼ੀਲ ਤੇ ਪ੍ਰੀਆ ਵੀ ਹਨੀ ਨੂੰ ਲੈ ਕੇ ਆਏ, ਦੋ ਦਿਨ ਰਹੇ ਤੇ ਕੰਮ ਦੀ ਮਜਬੂਰੀ ਦੱਸ ਕੇ ਵਾਪਸ ਚਲੇ ਗਏ। ਨਾ ਤਾਂ ਉਨਾਂ ਨੂੰ ਪਾਪਾ ਦੀ ਬਿਮਾਰੀ ਬਾਰੇ ਕੋਈ ਫਿਕਰ ਸੀ ਤੇ ਨਾ ਹੀ ਉਨ੍ਹਾਂ ਦੇ ਇਕੱਲਿਆਂ ਰਹਿਣ ਬਾਰੇ। ਬਸ ਇੰਨਾ ਹੀ ਕਿਹਾ 'ਪਾਪਾ ਆਪਣੀ ਸਿਹਤ ਦਾ ਖਿਆਲ ਰੱਖਿਆ ਕਰੋ।

ਹਾਂ, ਹੁਣ ਆ ਗਈ ਏ ਮੇਰੀ ਨਵੀਨਾ, ਮੇਰੀ ਸਿਹਤ ਦਾ ਖਿਆਲ ਰੱਖਣ ਵਾਸਤੇ। ਹਿਰਦੇਪਾਲ ਦਾ ਜੁਆਬ ਸੀ।

ਭਰਾ ਵਲੋਂ ਪਾਪਾ ਨਾਲ ਅਜਿਹਾ ਵਿਹਾਰ ਦੇਖ ਕੇ ਪ੍ਰੀਤੀ ਨੂੰ ਬਹੁਤ ਦੁਖ ਹੋਇਆ। ਪ੍ਰੀਤੀ ਨੇ ਸੁਸ਼ੀਲ ਨੂੰ ਇਸ ਬਾਰੇ ਪੁੱਛਿਆ ਤਾਂ ਸੁਸ਼ੀਲ ਦਾ ਜੁਆਬ ਸੀ ਕਿ ਮੈਂ ਕੀ ਕਰ ਸਕਦਾ ਹਾਂ। ਮੈਂ ਦਿੱਲੀ ਰਹਿਨਾਂ ਮੇਰੇ ਕੋਲੋਂ ਰੋਜ਼ ਰੋਜ਼ ਨਹੀਂ ਆ ਹੁੰਦਾ। ਤੇ ਦਿੱਲੀ ਖਰਚੇ ਬਹੁਤ ਨੇ, ਮੈਂ ਉਥੇ ਇਨ੍ਹਾਂ ਨੂੰ ਨਾਲ ਵੀ ਨਹੀਂ ਰੱਖ ਸਕਦਾ।

ਪ੍ਰੀਤੀ ਨੇ ਨਫਰਤ ਭਰੀਆਂ ਨਿਗਾਹਾਂ ਨਾਲ ਭਰਾ ਵਲ ਵੇਖਿਆ ਕੀ ਹੁਣ ਪਾਪਾ ਤੈਨੂੰ ਆਪਣੇ ਤੇ ਬੋਝ ਲੱਗ ਰਹੇ ਹਨ?

ਸੁਸ਼ੀਲ ਕੋਲ ਕੋਈ ਜੁਆਬ ਨਹੀਂ ਸੀ।

ਇਹ ਸਾਰੀਆਂ ਗੱਲਾਂ ਉਨ੍ਹਾਂ ਦੋਹਾਂ ਵਿਚਾਲੇ ਹੀ ਹੋਈਆਂ ਤੀਜਾ ਉਥੇ ਕੋਈ ਨਹੀਂ ਸੀ।

ਪਤਾ ਹੀ ਨਾ ਲੱਗਾ ਕਿ ਮਹੀਨਾ ਕਦੋਂ ਲੰਘ ਗਿਆ। ਜਾਣ ਦੀ ਤਿਆਰੀ ਹੋ ਗਈ। ਦਿੱਲੀਓਂ ਜਹਾਜ਼ ਚੜ੍ਹਨਾ ਸੀ। ਹਿਰਦੇਪਾਲ ਨੇ ਫੋਨ ਕਰਕੇ ਫਲਾਇਟ ਦਾ ਟਾਇਮ ਦੱਸ ਦਿੱਤਾ ਸੀ। ਸੁਸ਼ੀਲ ਹੁਰੀਂ ਏਅਰਪੋਰਟ ਤੇ ਮਿਲਣ ਆਏ ਤਾਂ ਹਿਰਦੇਪਾਲ ਨੇ ਇਕ ਫਾਇਲ ਉਸ ਨੂੰ ਦਿੰਦਿਆਂ ਕਿਹਾ-ਪੁੱਤਰ ਮੇਰੀ ਜ਼ਿੰਦਗੀ ਦਾ ਤਾਂ ਹੁਣ ਕੋਈ ਭਰੋਸਾ ਨਹੀਂ। ਇਹ ਘਰ ਦੇ ਕਾਗਜ਼ ਹਨ। ਘਰ ਮੈਂ ਤੇਰੇ ਤੇ ਪ੍ਰੀਤੀ ਦੇ ਨਾਂ ਕਰ ਦਿੱਤਾ ਹੈ। ਪੋਤੀ ਨੂੰ ਚੁੱਕ ਕੇ ਛਾਤੀ ਨਾਲ ਲਾਇਆ ਪਿਆਰ ਦਿੱਤਾ ਤੇ ਏਅਰ ਪੋਰਟ ਅੰਦਰ ਜਾ ਦਾਖਲ ਹੋਏ।

ਕਨੇਡਾ ਪਹੁੰਚ ਕੇ ਤਿੰਨ ਚਾਰ ਦਿਨ ਤਾਂ ਹਿਰਦੇਪਾਲ ਨੂੰ ਪਤਾ ਹੀ ਨਾ ਲੱਗਾ ਕਿ ਦਿਨ ਕਿਵੇਂ ਬੀਤ ਗਏ। ਤੇ ਜਦੋਂ ਹਰੀਦੇਵ ਤੇ ਪ੍ਰੀਤੀ ਕੰਮਾਂ ਤੇ ਜਾਣ ਲੱਗ ਪਏ ਤਾਂ ਘਰ ਵਿਚ ਸੁੰਨ ਜਿਹੀ ਪੈ ਗਈ। ਜਦੋਂ ਨਵੀਨਾ ਜਾਗਦੀ ਹੁੰਦੀ ਤਾਂ ਹਿਰਦੇਪਾਲ ਉਸ ਨਾਲ ਖੇਡਦਾ ਰਹਿੰਦਾ, ਉਸਨੂੰ ਖਿਡਾਉਂਦਾ ਰਹਿੰਦਾ। ਜੇ ਉਹ ਸੁਤੀ ਹੁੰਦੀ ਤਾਂ ਕੋਈ ਨਾ ਕੋਈ ਘਰ ਦਾ ਕੰਮ ਕਰ ਲੈਂਦਾ। ਹਫਤਾ ਕੁ ਏਸ ਤਰ੍ਹਾਂ ਨਿਕਲ ਗਿਆ। ਪ੍ਰੀਤੀ ਨੂੰ ਪਤਾ ਸੀ ਕਿ ਪਾਪਾ ਘਰ ਵਿਹਲੇ ਬੈਠੇ ਬੋਰ ਹੁੰਦੇ ਹੋਣਗੇ। ਉਸਨੇ ਆਪਣੇ ਫੈਕਟਰੀ ਮੈਨੇਜਰ ਨਾਲ ਗੱਲ ਕਰਕੇ ਪੈਕ ਕਰਨ ਵਾਲਾ ਸਮਾਨ ਘਰ ਲੈ ਆਉਣਾ ਸ਼ੁਰੂ ਕਰ ਦਿੱਤਾ। ਤੇ ਹਿਰਦੇਪਾਲ ਨੂੰ ਸਮਝਾ ਦਿੱਤਾ ਕਿ ਇਹ ਸਮਾਨ ਇਸ ਤਰ੍ਹਾਂ ਪੈਕ ਕਰਕੇ ਰੱਖਣਾ। ਰਾਤ ਨੂੰ ਆਇਆ ਸਮਾਨ ਹਿਰਦੇਪਾਲ ਨੇ ਦਿਨੇ ਪੈਕ ਕਰ ਦਿਆ ਕਰਨਾ, ਜੇ ਸਮਾਨ ਜ਼ਿਆਦਾ ਹੋਣਾ ਜਾਂ ਜਲਦੀ ਵਾਲਾ ਹੋਣਾ ਤਾਂ ਰਾਤ ਨੂੰ ਹਰੀਦੇਵ ਨੇ ਨਾਲ ਲੱਗ ਕੇ ਸਮਾਨ ਪੈਕ ਕਰ ਲਿਆ ਕਰਨਾ ਤੇ ਸਵੇਰੇ ਗੱਡੀ 'ਚ ਰੱਖ ਕੇ ਲੈ ਜਾਇਆ ਕਰਨਾ। ਇਸ ਤਰ੍ਹਾਂ ਹਿਰਦੇਪਾਲ ਨੂੰ ਸਮਾਂ ਬਿਤਾਉਣ ਲਈ ਕੰਮ ਮਿਲ ਗਿਆ। ਉਸ ਉਤੇ ਪਾਬੰਦੀ ਵੀ ਕੋਈ ਨਹੀਂ ਸੀ। ਫਿਰ ਮਹੀਨੇ ਬਾਅਦ ਉਸਨੂੰ ਕੰਮ ਦੇ ਪੈਸੇ ਵੀ ਮਿਲ ਜਾਣੇ। ਪ੍ਰੀਤੀ ਨੇ ਹਿਰਦੇਪਾਲ ਦਾ ਇਕ ਬੈਂਕ 'ਚ ਅਕਾਊਂਟ ਵੀ ਖੁਲ੍ਹਵਾ ਦਿੱਤਾ। ਹਿਰਦੇਪਾਲ ਨੇ ਬਹੁਤ ਯਤਨ ਕੀਤਾ ਕਿ ਪੈਸੇ ਪ੍ਰੀਤੀ ਰੱਖ ਲਿਆ ਕਰੇ ਪਰ ਉਹ ਨਹੀਂ ਮੰਨੀ। ਉਹ ਤਾਂ ਰੋਟੀ ਦਾ ਖਰਚ ਵੀ ਉਸ ਕੋਲੋਂ ਨਹੀਂ ਸੀ ਲੈਂਦੀ। ਉਸਨੇ ਪਾਪਾ ਨੂੰ ਕਿਹਾ ਸੀ ਕਿ ਉਹ

ਆਪਣੀ ਮਰਜ਼ੀ ਨਾਲ ਜਿਥੇ ਚਾਹੁਣ ਪੈਸੇ ਖਰਚਣ, ਚਾਹੇ ਜਮਾਂ ਕਰਨ। ਪਰ ਅਸੀਂ ਕੋਈ ਪੈਸਾ ਨਹੀਂ ਲੈਣਾ। ਤਾਂ ਹਿਰਦੇਪਾਲ ਬਾਜ਼ਾਰ ਜਾਂਦਾ ਤਾਂ ਨਵੀਨਾ ਲਈ ਜਾਂ ਘਰ ਵਾਸਤੇ ਕੋਈ ਨਾ ਕੋਈ ਸਮਾਨ ਲੈ ਕੇ ਆਉਂਦਾ। ਹੁਣ ਉਹ ਖੁਸ਼ ਵੀ ਸੀ ਤੇ ਸਿਹਤਮੰਦ ਵੀ।

ਸੁਸ਼ੀਲ ਨੇ ਭਾਵੇਂ ਪਿਉ ਦਾ ਕੁਝ ਨਹੀਂ ਸੀ ਸਵਾਰਿਆ। ਫਿਰ ਵੀ ਸੁਸ਼ੀਲ ਬਾਰੇ ਕੁਝ ਕਰਨ ਦੀ ਗੱਲ ਹਿਰਦੇਪਾਲ ਦੀ ਸੋਚ ਵਿਚ ਸੀ। ਹੁਣ ਉਸ ਕੋਲ ਚਾਰ ਪੈਸੇ ਹੋ ਗਏ ਸਨ ਤੇ ਉਹ ਪੱਕਾ ਵੀ ਹੋ ਗਿਆ ਸੀ। ਉਸਨੇ ਪ੍ਰੀਤੀ ਨਾਲ ਗੱਲ ਕਰਕੇ ਸੁਸ਼ੀਲ ਤੇ ਪ੍ਰੀਆ ਨੂੰ ਵੀ ਰਾਹਦਾਰੀ ਭੇਜ ਦਿੱਤੀ। ਚੰਗੇ ਸਮੇਂ ਦਾ ਗੇੜ, ਸੁਸ਼ੀਲ ਹੁਰਾਂ ਦਾ ਵੀਜ਼ਾ ਵੀ ਜਲਦੀ ਹੀ ਮਿਲ ਗਿਆ। ਉਹ ਵੀ ਹਿਰਦੇਪਾਲ ਹੁਰਾਂ ਕੋਲ ਪਹੁੰਚ ਗਏ। ਸਾਰਾ ਪਰਿਵਾਰ ਬਹੁਤ ਖੁਸ਼ ਸੀ। ਵੈਸੇ ਸੁਸ਼ੀਲ ਤੇ ਪ੍ਰੀਆ ਕਿਸੇ ਨਾਲ ਅੱਖ ਮਿਲਾਉਣ ਜੋਗੇ ਨਹੀਂ ਸਨ। ਇਕ ਦਿਨ ਹਿਰਦੇਪਾਲ ਨੇ ਪੁੱਛਿਆ-

ਪੁੱਤਰ ਅਜੇ ਵੀ ਖੁਸ਼ ਨਹੀਂ?

ਪਾਪਾ ਮੈਂ ਬਹੁਤ ਸ਼ਰਮਿੰਦਾ ਹਾਂ, ਸੁਸ਼ੀਲ ਬੜੀ ਮੁਸ਼ਕਲ ਨਾਲ ਕਹਿ ਸਕਿਆ।

ਕਿਸ ਗੱਲੋਂ? ਹਿਰਦੇਪਾਲ ਨੇ ਪੁੱਛਿਆ।

ਔਖੇ ਵੇਲੇ ਮੈਂ ਚਾਹ ਕੇ ਵੀ ਤੁਹਾਡੀ ਕੋਈ ਮਦਦ ਨਹੀਂ ਕਰ ਸਕਿਆ। ਤੁਹਾਨੂੰ ਸੰਭਾਲਣਾ ਮੇਰੀ ਡਿਊਟੀ ਸੀ, ਪਰ ਮੈਥੋਂ ਨਿਭੀ ਨਹੀਂ। ਦੀਦੀ ਨੇ ਤੁਹਾਨੂੰ ਸਹਾਰਾ ਦੇ ਕੇ ਚੰਗੀ ਔਲਾਦ ਹੋਣ ਦਾ ਫਰਜ਼ ਅਦਾ ਕਰ ਦਿੱਤਾ, ਮੈਂ ਤਾਂ ਤੁਹਾਨੂੰ ਬੋਝ ਹੀ ਸਮਝ ਲਿਆ ਸੀ।

ਪਰ ਮਾਂ ਬਾਪ ਲਈ ਔਲਾਦ ਬੋਝ ਨਹੀਂ ਹੁੰਦੀ।

ਜੋ ਹੋਇਆ ਉਸਨੂੰ ਭੁੱਲ ਜਾਓ ਤੇ ਮਨ ਦਾ ਬੋਝ ਲਾਹ ਕੇ ਨਵੇ ਸਿਰੇ ਤੋਂ ਜ਼ਿੰਦਗੀ ਸ਼ੁਰੂ ਕਰੋ।

ਹਿਰਦੇਪਾਲ ਦੀ ਸੋਚ ਇਕਦਮ ੩੦ ਸਾਲ ਪਿਛੇ ਚਲੇ ਗਈ। ਜਦੋਂ ਪ੍ਰੀਤੀ ਪੈਦਾ ਹੋਈ ਸੀ ਤਾਂ ਹਿਰਦੇਪਾਲ ਬਹੁਤ ਦੁਖੀ ਹੋਇਆ ਸੀ। ਤੇ ਉਹ ਕਿਸੇ ਤਰੀਕੇ ਪ੍ਰੀਤੀ ਨੂੰ ਗਲੋਂ ਲਾਹੁਣਾ ਚਾਹੁੰਦਾ ਸੀ। ਪਰ ਮਨਪ੍ਰੀਤ ਉਸ ਦੇ ਵਿਚਾਰਾਂ ਨਾਲ ਸਹਿਮਤ ਨਹੀਂ ਸੀ। ਮਨਪ੍ਰੀਤ ਦੇ ਪਿਆਰ ਨੇ ਹਿਰਦੇਪਾਲ ਨੂੰ ਮਜ਼ਬੂਰ ਕਰ ਦਿੱਤਾ ਕਿ ਉਹ ਆਪਣੇ ਵਿਚਾਰ ਬਦਲੇ।

ਤੇ ਹੁਣ ਜਿਸ ਤਰ੍ਹਾਂ ਪ੍ਰੀਤੀ ਨੇ ਸਾਰੇ ਟੱਬਰ ਨੂੰ ਸੰਭਾਲਿਆ ਸੀ ਇਹ ਦੇਖ ਕੇ ਹਿਰਦੇਪਾਲ ਨੂੰ ਆਪਣੀ ਉਸ ਸੋਚ ਤੇ ਸ਼ਰਮ ਆ ਰਹੀ ਸੀ।

*੯੧੯, ਮੁਹੱਲਾ ਗੋਬਿੰਦਗੜ੍ਹ*
*ਜਲੰਧਰ*

## ਵਰਿਆਮ ਨੂੰ ਸਹਾਇਤਾ

| | |
|---|---|
| ਬੀਬੀ ਅਮਰਜੀਤ ਕੌਰ ਜੰਮੂ ਸੁਪਤਨੀ ਸ. ਸੰਤੋਖ ਸਿੰਘ ਜੰਮੂ ਦੀ ਜੀਵ ਆਤਮਾ ਨਮਿਤ ਪਾਠ ਦੇ ਭੋਗ ਅਤੇ ਕੀਰਤਨ ਸਮੇਂ ਪਰਿਵਾਰ ਵਲੋਂ | ੨੫੦੦ |
| ਪਰਿਵਾਰ ਸ. ਪਰਸ਼ੋਤਮ ਸਿੰਘ ਜਸਵਾਲ ਜਲੰਧਰ ਨਮਿਤ ਪਾਠ ਦੇ ਭੋਗ-ਕੀਰਤਨ ਅਤੇ ਅਰਦਾਸ ਸਮੇਂ | ੨੦੦-੦੦ |
| ਸ. ਹਰਮਿੰਦਰ ਸਿੰਘ, ਭੋਗਲ ਵਾਚ ਕੰਪਨੀ ਲਾਡੋਵਾਲੀ ਰੋਡ, ਜਲੰਧਰ ਵਲੋਂ ਵਰਿਆਮ ਦੀ ਚੜ੍ਹਦੀ ਕਲਾ ਲਈ... | ੧੦੦੦-੦੦ |
| ਸ. ਦਲਬੀਰ ਸਿੰਘ ਪੂਨੀ 'ਤਰਸ' ਆਸਟ੍ਰੇਲੀਆ ਵਲੋਂ ਪੋਤਰੇ ਜੈ ਰਤਨ ਸਿੰਘ (ਸਪੁੱਤਰ ਸ. ਗੁਰਲਾਲ ਸਿੰਘ-ਰਮਿੰਦ ਕੌਰ) ਦੇ ਜਨਮ ਦੀ ਖੁਸ਼ੀ ਵਿਚ | ੧੦੦੦-੦੦ |
| ਮਸ਼ਹੂਰ ਸ਼ਾਇਰ ਡੀ. ਆਰ ਧਵਨ ਜਾਨਸ਼ੀਨ ਦਸੂਹਾ ਦਰਬਾਰ) ਵਲੋਂ ਪੋਤਰੇ ਕਰਨਵੀਰ ਧਵਨ (ਸਪੁੱਤਰ ਸੁਰਿੰਦਰ ਕੁਮਾਰ ਧਵਨ, ਸੱਬ ਐਡੀਟਰ ਜੱਗ-ਬਾਣੀ ਦੇ ਸਤਵੇਂ ਜਨਮ ਦਿਨ ਦੀ ਵਧਾਈ ਵਜੋਂ | ੧੦੧-੦੦ |

## ਅੱਖਾਂ

ਅੱਖੀਓਂ! ਤੱਕਣਾਂ ਸਿਫ਼ਤ ਤੁਹਾਡੀ,
ਕੌਣ ਕਹੇ ਤੁਸੀਂ ਤੱਕੋ ਨਾ,
ਜਗਤ ਤਮਾਸ਼ਾ ਜਮ ਜਮ ਤੱਕੋ,
ਤਕਦੀਆਂ ਤਕਦੀਆਂ ਥੱਕੋ ਨਾ।
ਰੱਬੀ ਨੂਰ ਝਲਕਦਾ ਫੁੱਟ-ਫੁੱਟ,
ਫੁੱਲ ਫੁੱਲ ਡਾਲੀ ਡਾਲੀ 'ਤੇ;
ਹੁਸਨ ਸੁਹੱਪਣ ਓਸ ਮਾਹੀ ਦਾ,
ਰਜ ਰਜ ਵੇਖੋ ਝੱਕੋ ਨਾ।
ਪਰ, ਇਸ ਤਕ ਵਿਚ, ਚੇਤਾ ਰੱਖਣਾ!
ਮੈਲੀਆਂ ਮੂਲ ਨਾ ਹੋਇਓ ਜੇ,
ਜੀਵਨ-ਦਾਤੇ ਦੇ ਅੰਮ੍ਰਿਤ ਨੂੰ,
ਜ਼ਹਿਰ ਬਣਾ ਕੇ ਫੱਕੋ ਨਾ।

*—ਧਨੀ ਰਾਮ ਚਾਤ੍ਰਿਕ*

# ਵਿਸ਼ਵ ਕ੍ਰਿਕਟ ਟਵੰਟੀ—੨੦ ਉਲੰਪਿਕ ੨੦੨੦ ਵਿਚ ਖੇਡੀ ਜਾਵੇਗੀ

*—ਕੁਲਦੀਪ ਸਿੰਘ ਪੱਟੀ*

ਅੱਜ ਕੱਲ੍ਹ ਕ੍ਰਿਕਟ-ਦੁਨੀਆਂ ਦੀ ਸਭ ਤੋਂ ਮਹਿੰਗੀ ਤੇ ਲੋਕਪ੍ਰਿਯ ਖੇਡ ਹੈ ਅਤੇ ਕ੍ਰਿਕਟ ਦਾ ਬੁਖਾਰ ੩੦ ਅਪ੍ਰੈਲ ਤੋਂ ੧੩ ਮਈ ਤਕ ਫਿਰ ਵਿਸ਼ਵ ਵਿਚ ਭਾਰੂ ਰਹਿਣਾ ਹੈ ਕਿਉਂਕਿ ਵਿਸ਼ਵ ਕੱਪ ਕ੍ਰਿਕਟ ਟਵੰਟੀ-੨੦ ਵੈਸਟ ਇੰਡੀਜ਼ ਵਿਖੇ ਪੂਰੇ ਧੂੰਮ ਧੜੱਕੇ ਨਾਲ ਹੋ ਰਿਹਾ ਹੈ।

ਭਾਰਤੀ ਕ੍ਰਿਕਟ ਕੰਟਰੋਲ ਬੋਰਡ ਅਤੇ ਚੋਣ ਕਮੇਟੀ ਨੇ ਬੋਰਡ ਦੇ ਮੁੱਖੀ ਕੇਂਦਰੀ ਮੰਤਰੀ ਸ੍ਰੀ ਸ਼ਰਦ ਪਵਾਰ ਦੀ ਸਹਿਮਤੀ ਨਾਲ ਭਾਰਤੀ ਕ੍ਰਿਕਟ ਟੀਮ ਦਾ ਵੀ ਐਲਾਨ ਕਰ ਕੇ ਹਰਫਨਮੌਲਾ ਖਿਡਾਰੀ ਕਪਤਾਨ ਮਹਿੰਦਰ ਸਿੰਘ ਧੋਨੀ ਨੂੰ ਬਣਾਇਆ ਹੈ ਜਿਸਦੀ ਕਪਤਾਨੀ ਹੇਠ ਭਾਰਤ ਪਹਿਲਾ ਵਿਸ਼ਵ ਕੱਪ ਕ੍ਰਿਕਟ ਟਵੰਟੀ-੨੦ ਜੇਤੂ ਹੈ ਅਤੇ ੨੦੧੦ ਵਿਚ ਭਾਰਤੀ ਕ੍ਰਿਕਟ ਟੀਮ ਦੇ ਜਿੱਤਣ ਦੇ ਪੂਰੇ ਅਸਾਰ ਹਨ। ਵਿਸ਼ਵ ਦੀਆਂ ਚੋਟੀ ਦੀਆਂ ਟੀਮਾਂ ਦੇ ਰੌਚਿਕ ਭੇੜ ਹੋਣਗੇ।

ਭਾਰਤੀ ਕ੍ਰਿਕਟ ਟੀਮ ਹਾਲੇ ਤਕ ਵਿਸ਼ਵ ਕ੍ਰਿਕਟ ਦੀ ਦਰਜਾਬੰਦੀ ਵਿਚ ਹੁਣ ਤੱਕ ਨੰਬਰ ਇਕ ਹੈ ਅਤੇ ਭਾਰਤ ਵਿਚ ਚਲ ਰਹੀ ਆਈ ਪੀ ਐਲ ਕ੍ਰਿਕਟ ਕੜੀ ਦੇ ਸਦਕਾ ਭਾਰਤ ਵਿਚ ਜਿਥੇ ਕ੍ਰਿਕਟ ਹੋਰ ਲੋਕਪ੍ਰਿਯ ਹੋਈ ਹੈ ਉਥੇ ਭਾਰਤ ਕ੍ਰਿਕਟ ਦਾ ਭਵਿਖ ਭਾਰਤੀ ਕ੍ਰਿਕਟ ਅਕਾਦਮੀਆਂ ਕਰਕੇ ਬਹੁਤ ਉੱਜਲ ਹੈ। ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਦੀ ਚੰਗੀ ਖੇਡ ਨੀਤੀ ਸਦਕਾ ਭਾਰਤੀ ਖੇਡ ਮੰਤਰੀ ਸ. ਮਨੋਹਰ ਸਿੰਘ ਗਿੱਲ ਕ੍ਰਿਕਟ ਨੂੰ ਹੋਰ ਉਤਸਾਹਤ ਕਰ ਰਹੇ ਹਨ।

ਉਧਰ ੨੦੧੧ ਵਿਚ ਭਾਰਤ, ਬੰਗਲਾਦੇਸ਼ ਅਤੇ ਸ੍ਰੀਲੰਕਾ ਤਿੰਨ ਦੇਸ਼ ਵਿਸ਼ਵ ਕ੍ਰਿਕਟ ਕੱਪ ਦੀ ਮੇਜ਼ਬਾਨੀ ਵਿਚ ਜੁਟੇ ਹਨ।

੨੦੧੧ ਦੇ ਵਿਸ਼ਵ ਕੱਪ ਕ੍ਰਿਕਟ ਦੇ ਕਾਫੀ ਮੈਚ ਭਾਰਤ ਵਿਚ ਹੋਣ ਕਰਕੇ ਭਾਰਤੀ ਕ੍ਰਿਕਟ ਕੰਟਰੋਲ ਬੋਰਡ ਅਤੇ ਅੰਤਰਰਾਸ਼ਟਰੀ ਕ੍ਰਿਕਟ ਕੌਂਸਲ ਯਤਨਸ਼ੀਲ ਹੈ ਕਿ ਭਾਰਤ ਵਿਚ ਭਵਿਖ ਵਿਚ ਹੋਰ ਕੌਮਾਂਤਰੀ ਕ੍ਰਿਕਟ ਮੁਕਾਬਲੇ ਕਰਵਾਏ ਜਾਣ।

ਭਾਰਤੀ ਕ੍ਰਿਕਟ ਟੀਮ ੧੯੮੩ ਵਿਚ ਕਪਿਲ ਦੇਵ ਦੀ ਕਪਤਾਨੀ ਹੇਠ ਵਿਸ਼ਵ ਕੱਪ ਕ੍ਰਿਕਟ ਜਿੱਤ ਕੇ ਤਹਿਲਕਾ ਮਚਾ ਚੁੱਕੀ ਹੈ। ਭਾਰਤੀ ਕ੍ਰਿਕਟ ਟੀਮ ਨੇ ਪਹਿਲਾ ਵਿਸ਼ਵ ਕੱਪ ਕ੍ਰਿਕਟ ਟਵੰਟੀ—੨੦ ਕਪਤਾਨ ਮਹਿੰਦਰ ਸਿੰਘ ਧੋਨੀ ਦੀ ਕਪਤਾਨੀ ਹੇਠ ਜਿਤਿਆ ਹੈ। ੨੦੧੦ ਦੇ ਵਿਸ਼ਵ ਕੱਪ ਕ੍ਰਿਕਟ ਟਵੰਟੀ-੨੦ ਵਿਚ ਭਾਰਤੀ ਕ੍ਰਿਕਟ ਟੀਮ ਤੋਂ ਜੇਤੂ ਆਸਾਂ ਹਨ। ਕਿਉਂਕਿ ਭਾਰਤੀ ਪੂਲ ਵਿਚ ਦੋ ਟੀਮਾਂ ਅਫਗਾਨਿਸਤਾਨ ਤੇ ਦੱਖਣੀ ਅਫਰੀਕਾ ਹਨ। ਭਾਰਤ ਦਾ ਪਹਿਲੇ ਦੌਰ ਦੇ ਮੈਚ ਜਿਤ ਕੇ ਦੂਜੇ ਤੀਜੇ ਦੌਰ ਤੇ ਫਿਰ ਸੈਮੀ ਫਾਈਨਲ ਤੇ ਫਾਈਨਲ ਪਹੁੰਚਣਾ ਤਦ ਹੀ ਸੰਭਵ ਹੈ ਜੇ ਭਾਰਤੀ ਕ੍ਰਿਕਟ ਟੀਮ ਦੇ ਸਰਵਪੱਖੀ ਹੁਨਰਮੰਦ ਬੱਲੇਬਾਜ਼ ਵੱਧ ਤੋਂ ਵੱਧ ਰਿਕਾਰਡ ਦੌੜਾਂ ਬਣ ਕੇ ਅਤੇ ਗੇਂਦਬਾਜ਼ ਵਿਰੋਧੀਆਂ ਦੀਆਂ ਫਿਰਕੀ ਗੇਂਦਬਾਜ਼ੀ ਨਾਲ ਵਿਕਟਾਂ ਝਟਕਾ ਕੇ ਅਤੇ ਫੀਲਡਰ ਵਧੇਰੇ ਚੁਸਤ ਕੈਚ ਕਰਕੇ ਜਿਤਦੇ ਹਨ।



ਵਿਸ਼ਵ ਕ੍ਰਿਕਟ ਕੱਪ ਵਿਚ ਤਿੰਨ ਪ੍ਰਕਾਰ ਦੇ ਹੁਣ ਤੱਕ ਵਿਸ਼ਵ ਕੱਪ ਕ੍ਰਿਕਟ ਮੁਕਾਬਲੇ ਹੋਣ ਲਗ ਪਏ ਹਨ— ਪਹਿਲਾਂ ਪੰਜ ਰੋਜ਼ਾ ਟੈਸਟ ਮੈਚ, ਇਕ ਰੋਜ਼ਾ ਵਿਸ਼ਵ ਕੱਪ ਕ੍ਰਿਕਟ ਤੇ ਟਵੰਟੀ-੨੦ ਵਿਸ਼ਵ ਕੱਪ ਕ੍ਰਿਕਟ ਮੁਕਾਬਲਾ ਵਿਸ਼ਵ ਕ੍ਰਿਕਟ ਦਾ ਭਵਿਖ ਬਹੁਤ ਉੱਜਲ ਹੈ। ਉਧਰ ਆਈ ਸੀ ਸੀ ਦੇ ਇੰਟਰਨੈਸ਼ਨਲ ਉਲੰਪਿਕ ਕੌਂਸਲ ਕੋਲ ਕੇਸ ਪੇਸ਼ ਕਰ ਦਿੱਤਾ ਹੈ ਕਿ ਕ੍ਰਿਕਟ ਨੂੰ ਵੀ ਹੁਣ ਉਲੰਪਿਕ ਵਿਚ ਸ਼ਾਮਲ ਕੀਤਾ ਜਾਵੇ।

ਆਈ ਸੀ ਸੀ ਦੀ ਮੰਗ ਤੇ ਆਈ ਓ ਸੀ ਨੇ ਗੰਭੀਰਤਾ ਨਾਲ ਵਿਚਾਰ ਕਰਕੇ ਮਨ ਬਣਾ ਲਿਆ ਹੈ ਕਿ ੨੦੨੦ ਦੀ ਉਲੰਪਿਕ ਵਿਚ ਵਿਸ਼ਵ ਕ੍ਰਿਕਟ ਟਵੰਟੀ-੨੦ ਨੂੰ ਸ਼ਾਮਲ ਕਰਕੇ ਪਹਿਲੀ ਵਾਰ ਉਲੰਪਿਕ ਵਿਚ ਕ੍ਰਿਕਟ ਦੇ ਮੁਕਾਬਲੇ ਕਰਵਾ ਕੇ ਉਲੰਪਿਕ ਖੇਡਾਂ ਦੀ ਰੌਚਿਕਤਾ ਹੋਰ ਲੋਕਪ੍ਰਿਯ ਬਣਾਈ ਜਾਵੇ। ਇੰਝ ਕ੍ਰਿਕਟ ਹੁਣ ਉਲੰਪਿਕ ਲਈ ਸੰਘਰਸ਼ਸ਼ੀਲ ਹੈ।

ਆਈ ਸੀ ਸੀ ਦੇ ਕਾਰਜਕਾਰੀ ਪ੍ਰਧਾਨ ਹੈਰੋਨ ਲੋਰਗਟ ਨੇ ਦੱਸਿਆ ਕਿ ਕ੍ਰਿਕਟ ਨੂੰ ਉਲੰਪਿਕ ਵਿਚ ਸ਼ਾਮਲ ਕਰਨ ਦਾ ਅੰਤਮ ਫੈਸਲਾ ਆਈ ਓ ਪੀ ਦੀ ੨੦੧੩ ਵਿਚ ਬਿਊਨਸ ਆਇਰਸ ਵਿਚ ਹੋਣ ਵਾਲੀ ਮੀਟਿੰਗ ਵਿਚ ਲਿਆ ਜਾਵੇਗਾ ਪਰ ਕ੍ਰਿਕਟ ਖੇਡ ਦੀਆਂ ਉਮੀਦਾਂ ਵਧ ਗਈਆਂ ਹਨ ਕਿ ਹੁਣ ਕ੍ਰਿਕਟ ਉਲੰਪਿਕ ਦੇ ਹਾਣ ਦੀ ਹੋ ਰਹੀ ਹੈ। ਇੰਟਰਨੈਸ਼ਨਲ ਉਲੰਪਿਕ ਕੌਂਸਲ ਦੇ ਸੱਜਰੇ ਫੈਸਲੇ ਅਨੁਸਾਰ ੨੦੧੬ ਦੀ

ਉਲੰਪਿਕ ਵਿਚ ਗੋਲਫ ਅਤੇ ਰਗਬੀ ਖੇਡਾਂ ਨੂੰ ਸ਼ਾਮਲ ਕੀਤਾ ਜਾ ਰਿਹਾ ਹੈ। ਉਲੰਪਿਕ ਵਿਚ ਪੰਜਾਬੀ ਮਾਂ ਖੇਡ ਕਬੱਡੀ ਨੂੰ ਸ਼ਾਮਲ ਕਰਨ ਲਈ ਪੰਜਾਬੀਆਂ ਨੇ ਵਿਸ਼ਵ ਵਿਆਪੀ ਤਕਨੀਕੀ ਸੰਘਰਸ਼ ਸ਼ੁਰੂ ਕਰ ਦਿੱਤਾ ਹੈ।

ਪੰਜਾਬ ਦੇ ਹਾਕੀ ਉਲੰਪੀਅਨ ਖੇਡ ਡਾਇਰੈਕਟਰ ਸ. ਪ੍ਰਗਟ ਸਿੰਘ ਨੇ ਪੰਜਾਬ ਦੇ ਖੇਡ ਉਤਸ਼ਾਹੀ ਉਪ ਮੁੱਖ ਮੰਤਰੀ ਸ. ਸੁਖਬੀਰ ਸਿੰਘ ਬਾਦਲ ਨਾਲ ਰਲਕੇ ਜੋ ਵਿਸ਼ਵ ਕੱਪ ਕਬੱਡੀ ਮੁਕਾਬਲਾ ਆਰੰਭਿਆ ਹੈ, ਤੋਂ ਆਸ ਹੈ ਕਿ ਇਕ ਦਿਨ ਜਿਵੇਂ ਨੈਲਸਨ ਮੰਡੇਲਾ ਨੇ ਨਸਲੀ ਵਿਤਕਰੇ ਖਤਮ ਕਰਵਾ ਕੇ ਦੱਖਣੀ ਅਫਰੀਕਾ ਨੂੰ ਵਿਸ਼ਵ ਕ੍ਰਿਕਟ ਕੱਪ ਖੇਡਣ ਜੋਗੇ ਤਕਨੀਕੀ ਲੜਾਈ ਲੜ ਕੇ ਬਣਾਇਆ, ਇੰਝ ਹੀ ਮਾਂ ਖੇਡ ਪੰਜਾਬੀ ਕਬੱਡੀ ਨੂੰ ਵੀ ਉਲੰਪਿਕ ਵਿਚ ਖੇਡਣ ਦਾ ਮਾਣ ਮਿਲੇਗਾ। ਵਿਦੇਸ਼ਾਂ ਵਿਚ ਕਬੱਡੀ ਲੋਕਪ੍ਰਿਜ ਹੋਵੇਗੀ।

ਗੱਲ ਵਿਸ਼ਵ ਕੱਪ ਕ੍ਰਿਕਟ ਤੇ ਹੀ ਕੇਂਦਰਤ ਰੱਖਦੇ ਹਾਂ ਕਿ ਕ੍ਰਿਕਟ ਦੀ ਲੋਕਪ੍ਰਿਯਤਾ ਵਧ ਰਹੀ ਹੈ ਜਦੋਂ ਤੋਂ ਵਿਸ਼ਵ ਕੱਪ ਕ੍ਰਿਕਟ ਟਵੰਟੀ-੨੦ ਸ਼ੁਰੂ ਹੋਇਆ, ਥੋੜੇ ਸਮੇਂ ਦੀ ਇਸ ਕ੍ਰਿਕਟ ਮੁਕਾਬਲੇ ਨਾਲ ਖਿਡਾਰੀ ਦੀ ਸਰਵਪੱਖੀ ਗੁਣਤਾ ਦਾ ਪ੍ਰਗਟਾਵੇ ਚੁਣੌਤੀ ਭਰਪੂਰ ਹੁੰਦਾ ਹੈ। ਮਾਣ ਵਾਲੀ ਗੱਲ ਹੈ ਕਿ ਵੈਸਟ ਇੰਡੀਜ਼ ਵਿਖੇ ਵਿਸ਼ਵ ਕੱਪ ਖੇਡਣ ਲਈ ਪੰਜਾਬੀ ਦੁਆਬੀਆ ਪੁੱਤ ਜੁੜੇਵਾਲਾ ਹਰਭਜਨ ਸਿੰਘ ਭੱਜੀ ਭਾਰਤੀ ਟੀਮ ਵਿਚ ਸ਼ਾਮਲ ਹੈ।

ਵਿਸ਼ਵ ਕੱਪ ਕ੍ਰਿਕਟ ੨੦ ਲਈ ਚੁਣੀ ਭਾਰਤੀ ਕ੍ਰਿਕਟ ਟੀਮ ਵਿਚ ਕਪਤਾਨ ਮਹਿੰਦਰ ਸਿੰਘ ਧੋਨੀ ਨੂੰ ਦੁਬਾਰਾ ਕਪਤਾਨੀ ਮਿਲੀ ਹੈ ਬਾਕੀ ਟੀਮ ਵਿਚ ਵਰਿੰਦਰ ਸਹਿਵਾਗ, ਗੌਤਮ ਗੰਭੀਰ, ਯੁਵਰਾਜ ਸਿੰਘ, ਸੁਰੇਸ਼ ਰੈਣਾ, ਯੂਸਫ ਪਠਾਨ, ਦਿਨੇਸ਼ ਕਾਰਤਿਕ, ਰਵਿੰਦਰ ਜਡੇਜਾ, ਜਹੀਰ ਖਾਨ, ਪ੍ਰਵੀਨ ਕੁਮਾਰ, ਅਸ਼ੀਸ਼ ਨਹਿਰਾ, ਹਰਭਜਨ ਸਿੰਘ, ਪੀਯੂਸ਼ ਚਾਵਲਾ, ਵਿਨੈ ਕੁਮਾਰ ਤੇ ਰੋਹਿਤ ਸ਼ਰਮਾ ਸ਼ਾਮਲ ਹਨ।

ਵਿਸ਼ਵ ਕੱਪ ਕ੍ਰਿਕਟ ਟਵੰਟੀ ੨੦ ਬਾਰੇ ਟਿੱਪਣੀ ਕਰਦਿਆਂ ਅਸੀਂ ਕ੍ਰਿਕਟ ਆਲੋਚਕ ਵਜੋਂ ਭਾਰਤੀ ਕ੍ਰਿਕਟ ਟੀਮ ਦੀ ਜੂਨੀਅਰ ਵਿਸ਼ਵ ਕ੍ਰਿਕਟ ਕੱਪ ਦੀ ਵੀ ਤੁਲਨਾ ਕਰਦੇ ਹਾਂ ਕਿ ੧੯ ਸਾਲ ਤੱਕ ਦੇ ਇਸ ਜੂਨੀਅਰ ਵਿਸ਼ਵ ਕੱਪ ਵਿਚ ਭਾਰਤੀ ਕ੍ਰਿਕਟ ਟੀਮ ਪੰਜਵੇਂ ਨੰਬਰ ਤੇ ਸੀ। ਅਪ੍ਰੈਲ ਮਈ ਮਹੀਨਾ ਭਾਰਤੀ ਕ੍ਰਿਕਟ ਪ੍ਰੇਮੀਆਂ ਲਈ ਖਾਸ ਰੌਚਿਕਤਾ ਵਾਲਾ ਮਹੀਨਾ ਹੋਵੇਗਾ। ਕ੍ਰਿਕਟ ਆਲੋਚਕਾਂ ਦਾ ਗੰਭੀਰ ਪਹਿਲੂ ਹੈ ਕਿ ੨੦੧੦ ਤੇ ੨੦੧੧ ਦੋ ਸਾਲਾਂ ਵਿਚ ਹੋਣ ਵਾਲੇ ਦੋ ਵਿਸ਼ਵ ਕ੍ਰਿਕਟ ਕੱਪਾਂ ਵਿਚੋਂ ਭਾਰਤ ਨੂੰ ਇਕ ਵਿਚ ਤਾਂ ਜ਼ਰੂਰ ਪ੍ਰਾਪਤੀ ਕਰਨੀ ਚਾਹੀਦੀ ਹੈ। ਸਚਿਨ ਤੇਂਦੂਲਕਰ ਪਿਛਲੇ ਵਿਸ਼ਵ ਕੱਪ ਕ੍ਰਿਕਟ ਟਵੰਟੀ ਵਾਂਗ ਐਤਕਾਂ ਵੀ ਟੀਮ ਵਿਚ ਸ਼ਾਮਲ ਨਾ ਹੋਣ ਕਰਕੇ ਟੀਮ ਵਿਚ ਵੈਸਟ ਇੰਡੀਜ਼ ਦੀ ਧਰਤੀ ਤੇ ਘਾਟ ਰੜਕੇਗੀ। ਕੁਝ ਹੋਰ ਜ਼ਖਮੀ ਖਿਡਾਰੀਆਂ ਦਾ ਟੀਮ ਤੋਂ ਬਾਹਰੀ ਇਹ ਕਿੰਤੂ ਪ੍ਰਸ਼ਨ ਖੜੇ ਕਰਦੀ ਹੈ ਕਿ ਕਿਤੇ ਭਾਰਤੀ ਹਾਕੀ ਟੀਮ ਵਾਂਗ ਵਿਸ਼ਵ ਕੱਪ ਵਿਚ ਭਾਰਤੀ ਕ੍ਰਿਕਟ ਵੀ ਨਾ ਖੇਡ ਸਿਆਸਤ ਦੀ ਤਿਲਕਣਬਾਜੀ ਵਿਚ ਤਿਲਕ ਜਾਵੇ।

*—ਕੁਲਦੀਪ ਸਿੰਘ ਪੱਟੀ*

## ਅਮਰੀਕ ਸਿੰਘ ਪੂੰਨੀ ਨਹੀਂ ਰਹੇ

ਲੁਧਿਆਣਾ-ਪੰਜਾਬ ਦੇ ਸਾਬਕਾ ਮੁੱਖ ਸਕੱਤਰ, ਨਾਮਵਰ ਸ਼ਾਇਰ, ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਦੇ ਸਾਬਕਾ ਪ੍ਰਧਾਨ ਅਤੇ ਕੈਪੀਟਲ ਬੈਂਕ ਦੇ ਚੇਅਰਮੈਨ ਸ. ਅਮਰੀਕ ਸਿੰਘ ਪੂੰਨੀ, ਜੋ ਦਿਲ ਦੇ ਰੋਗ ਤੋਂ ਪੀੜਤ ਸਨ, ਦਾ ੩ ਅਪ੍ਰੈਲ ਨੂੰ ਸਥਾਨਕ ਡੀ. ਐਮ. ਸੀ. ਹੀਰੋ ਹਾਰਟ ਸੈਂਟਰ ਵਿਖੇ ਦਿਹਾਂਤ ਹੋ ਗਿਆ। ਉਹ ੭੩ ਵਰ੍ਹਿਆਂ ਦੇ ਸਨ। ਸ. ਪੂੰਨੀ ੧੯੬੨ ਬੈਚ ਦੇ ਆਈ. ਏ. ਐਸ. ਅਧਿਕਾਰੀ ਸਨ ਅਤੇ ਵੱਖ-ਵੱਖ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰ ਰਹਿਣ ਉਪਰੰਤ ਲੰਬਾ ਸਮਾਂ ਪੰਜਾਬ ਦੇ ਵਿੱਤ ਕਮਿਸ਼ਨਰ ਵਿਕਾਸ ਅਤੇ ਗ੍ਰਹਿ ਸਕੱਤਰ ਵੀ ਰਹੇ। ਸ. ਬੇਅੰਤ ਸਿੰਘ ਅਤੇ ਸ. ਪ੍ਰਕਾਸ਼ ਸਿੰਘ ਬਾਦਲ ਦੇ ਮੁੱਖ ਮੰਤਰੀ ਵਜੋਂ ਸਾਸ਼ਨ ਕਾਲ ਵਿਚ ਪੰਜਾਬ ਦੇ ਮੁੱਖ ਸਕੱਤਰ ਰਹੇ। ੯ ਅਕਤੂਬਰ ੧੯੩੭ ਨੂੰ ਜ਼ਿਲ੍ਹਾ ਨਵਾਂਸ਼ਹਿਰ ਦੇ ਪਿੰਡ ਜਿੰਦੋਵਾਲ ਵਿਖੇ ਜਨਮੇ ਸ. ਅਮਰੀਕ ਸਿੰਘ ਪੂੰਨੀ ਨੇ ੧੯੬੦ ਵਿਚ ਦੋਆਬਾ ਕਾਲਜ ਜਲੰਧਰ ਤੋਂ ਰਾਜਨੀਤੀ ਸਾਸ਼ਤਰ ਵਿਚ ਐਮ. ਏ. ਕੀਤੀ। ਉਹ ਪ੍ਰਮੁੱਖ ਸਕੱਤਰ ਸਿੱਖਿਆ ਅਤੇ ਫਿਰ ਮੁੱਖ ਸਕੱਤਰ ਪੰਜਾਬ ਵੀ ਰਹੇ। ਸ. ਪੂੰਨੀ ਦਾ ਪਹਿਲਾ ਕਾਵਿ ਸੰਗ੍ਰਹਿ 'ਕੰਡਿਆਲੇ ਰਾਹ' ੧੯੭੪ ਵਿਚ ਛਪਿਆ। 'ਨੰਗੇ ਪੈਰ', 'ਪਾਣੀ ਵਿਚ ਲਕੀਰਾਂ', 'ਮੋਏ ਮੌਸਮ ਦਾ ਮਰਸੀਆ', 'ਰੁੱਤ ਆਵੇ ਰੁੱਤ ਜਾਵੇ', 'ਅਸੁਰ ਤੋਂ ਸੁਰ ਤੱਕ', 'ਅੱਖੀਂ ਵੇਖ ਨਾ ਰੱਜੀਆਂ' ਤੇ 'ਆਖਣ ਵਾਲਾ ਕਿਆ ਵੇਚਾਰਾ' ਆਦਿ ਉਨ੍ਹਾਂ ਦੀਆਂ ਜ਼ਿਕਰਯੋਗ ਕਿਤਾਬਾਂ ਹਨ। ਉਨ੍ਹਾਂ ਦਾ ਤਾਜ਼ਾ ਕਾਵਿ ਸੰਗ੍ਰਹਿ 'ਆਪੇ ਨਾਲ ਤੁਰਦਿਆਂ' ਸਿਰਫ਼ ੧੦ ਦਿਨ ਪਹਿਲਾਂ ਹੀ ਚੇਤਨਾ ਪ੍ਰਕਾਸ਼ਨ ਲੁਧਿਆਣਾ ਵੱਲੋਂ ਛੱਪ ਕੇ ਆਇਆ ਸੀ। ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਵਲੋਂ ਇਸ ਸਬੰਧੀ ਭੇਜੇ ਇਕ ਸ਼ੋਕ ਸੰਦੇਸ਼ ਵਿਚ ਸ. ਪੂੰਨੀ ਦੀ ਮੌਤ 'ਤੇ ਦੁੱਖ ਦਾ ਪ੍ਰਗਟਾਵਾ ਕਰਦਿਆਂ ਕਿਹਾ ਕਿ ਸ. ਪੂੰਨੀ ਇਕ ਯੋਗ ਪ੍ਰਸ਼ਾਸ਼ਕ ਸਨ ਅਤੇ ਪੰਜਾਬੀ ਦੇ ਕਵੀ ਵੀ ਸਨ।

# ਨੌਵਾਂ ਮਾਸਟਰ ਨਿਹਾਲ ਸਿੰਘ ਯਾਦਗਾਰੀ ਪੁਰਸਕਾਰ ਸੂਬਾ ਸੁਰਿੰਦਰ ਕੌਰ ਖਰਲ ਨੂੰ

੨੮ ਮਾਰਚ ਸੰਨ ੨੦੧੦ ਨੂੰ, ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਨਵੀਂ ਦਿੱਲੀ ਵਿਖੇ, ਨੌਵਾਂ ਮਾਸਟਰ ਨਿਹਾਲ ਸਿੰਘ ਯਾਦਗਾਰੀ ਪੁਰਸਕਾਰ ਸੂਬਾ ਸੁਰਿੰਦਰ ਕੌਰ ਖਰਲ ਨੂੰ ਸੂਬਾ ਸੁਖਦੇਵ ਸਿੰਘ ਅਤੇ ਮਾਸਟਰ ਜੀ ਦੇ ਸਪੁੱਤਰਾਂ ਸੰਤ ਮਨਮੋਹਨ ਸਿੰਘ ਅਤੇ ਸੰਤ ਚਰਨਜੀਤ ਸਿੰਘ ਜੀ ਦੁਆਰਾ ਦਿੱਤਾ ਗਿਆ।

ਨਾਮਧਾਰੀ ਧਰਮਸ਼ਾਲਾ ਦਿੱਲੀ ਵਿਖੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਜਥੇਦਾਰ ਮਨਜੀਤ ਸਿੰਘ, ਸੰਗੀਤਕਾਰ ਤਰਲੋਚਨ ਸਿੰਘ ਲਾਲੀ ਅਤੇ ਤਬਲਾ-ਵਾਦਕ ਦਰਸ਼ਨ ਸਿੰਘ ਨੇ ਕੀਤਾ। ਜਥੇਦਾਰ ਕੁਲਦੀਪ ਸਿੰਘ (ਸੰਤ ਭਗਤ ਸਿੰਘ ਦਾਤੇਵਾਲੀਆ ਦੇ ਪੋਤੇ) ਨੇ ਕਥਾ ਕੀਤੀ। ਉਪ੍ਰੰਤ ਜਥੇਦਾਰ ਸੇਵਾ ਸਿੰਘ ਦਿੱਲੀ ਨੇ ਕਥਾ ਵਿਚ ਮਾਸਟਰ ਜੀ ਦੀ ਜੀਵਨੀ ਤੇ ਪ੍ਰਾਪਤੀਆਂ ਦਾ ਵੇਰਵਾ ਪੇਸ਼ ਕੀਤਾ। ਸ. ਗੁਰਮੁੱਖ ਸਿੰਘ ਰਤਨ (ਅਨੇਜਾ) ਨੇ ਮਾਸਟਰ ਜੀ ਬਾਰੇ ਇਕ ਕਵਿਤਾ ਪੜ੍ਹੀ। ਉਪ੍ਰੰਤ ਪ੍ਰੋ. ਸੁਖਬੀਰ ਸਿੰਘ ਗੁਲਾਟੀ ਬੋਲੇ।

"ਮਾਸਟਰ ਨਿਹਾਲ ਸਿੰਘ ਜੀ ਦੀ ਸ਼ਖਸੀਅਤ ਅਤੇ ਸਾਹਿਤ ਦੇ ਕਈ ਪਹਿਲੂ, ਕਈ ਪਾਸਾਰ ਹਨ। ਉਨ੍ਹਾਂ ਦੀ ਪੁਸਤਕ, 'ਸੀਤਲਤਾ ਦਾ ਸਰੋਤ' ਦਾ ਇਕ ਰੀਵੀਊ ਪੰਜਾਬੀ ਦੇ ਮਹਾਨ ਵਿਦਵਾਨ ਡਾ. ਹਰਿਭਜਨ ਸਿੰਘ ਹੋਰਾਂ ਨੇ ਕੀਤਾ। ਇਸ ਵਿਚ ਲਿਖਿਆ ਸੀ ਕਿ ਮਾਸਟਰ ਨਿਹਾਲ ਸਿੰਘ ਜੀ ਨੇ ਇਸ ਪੁਸਤਕ ਵਿਚ ਨਾਮਧਾਰੀ ਚਰਿੱਤਰ ਦਾ ਇਕ ਪ੍ਰਮਾਣਿਤ ਚਿੱਤਰ ਪੇਸ਼ ਕੀਤਾ ਹੈ। ਮੈਂ ਮਾਸਟਰ ਜੀ ਦੀਆਂ ਸਾਰੀਆਂ ਕਿਤਾਬਾਂ ਪੜ੍ਹੀਆਂ ਹਨ ਅਤੇ ਮੈਂ ਕਹਿ ਸਕਦਾ ਹਾਂ ਕਿ ਉਨਾਂ ਦੇ ਸਮੁੱਚੇ ਸਾਹਿਤ ਵਿਚ ਇਤਿਹਾਸਕ ਲੇਖਾਂ, ਸਿਧਾਂਤਕ ਬਿਆਨੀ ਅਤੇ ਉਨਾਂ ਦੀ ਆਤਮ ਕਥਾ 'ਅਧੂਰੀ ਕਹਾਣੀ' ਵਿਚ ਸਭ ਥਾਈ ਨਾਮਧਾਰੀ ਚਰਿੱਤਰ ਦਾ ਹੀ ਪ੍ਰਮਾਣਿਕ ਚਿੱਤਰ ਪੇਸ਼ ਹੋਇਆ ਹੈ।

ਮਾਸਟਰ ਜੀ ਦੇ ਪੂਰੇ ਇਤਿਹਾਸ ਨੂੰ ਸਾਹਮਣੇ ਰੱਖ ਕੇ ਕਿਹਾ ਜਾ ਸਕਦਾ ਹੈ ਕਿ ਮਾਸਟਰ ਜੀ ਐਸੇ ਹੀ ਗੁਰਸਿਖ ਸਨ ਜਿਨ੍ਹਾਂ ਦਾ ਤਨ, ਮਨ, ਧਨ, ਬੁੱਧੀ ਸਭ ਕੁਝ ਸਤਿਗੁਰੂ ਨੂੰ ਅਰਪਿਤ ਸੀ. ਉਨ੍ਹਾਂ ਦਾ ਖਾਣਾ-ਪੀਣਾਂ, ਸੌਣਾਂ-ਜਾਗਣਾ, ਭਜਨ-ਬਾਣੀ, ਸੇਵਾ-ਸੋਧ, ਪੜ੍ਹਨਾ-ਲਿਖਣਾ, ਆਉਣਾ-ਜਾਣਾ ਸਭ ਪੰਥਕ ਪ੍ਰਚਾਰ ਬਾਰੇ ਪੂਰੀ ਤਰ੍ਹਾਂ ਸਮਰਪਿਤ ਸੀ। ਹਉਮੈਂ ਤਾਂ ਉਨ੍ਹਾਂ ਅੰਦਰ ਜਿਵੇਂ ਜ਼ੀਰੋ ਡਿਗਰੀ 'ਤੇ ਪਹੁੰਚ ਗਈ ਸੀ। ਉਨ੍ਹਾਂ ਦੇ ਧੁਰ ਅੰਦਰ ਸ਼ੁਕਰਾਨਾ ਵਸਦਾ ਸੀ। ਚਿਹਰੇ ਤੇ ਮਿੱਠੀ ਮੁਸਕਾਨ ਸਦਾ ਖਿੜਦੀ ਰਹਿੰਦੀ ਸੀ। ਗੁਰੂ ਲਈ ਸ਼ੁਕਰਾਨਾ ਜਿਸ ਦੇ ਅੰਦਰ ਵੱਸ ਜਾਂਦਾ ਹੈ, ਉਸ ਦੇ ਧੁਰ ਅੰਦਰੋਂ ਸ਼ਿਕਾਇਤਾਂ ਮੁੱਕ ਜਾਂਦੀਆਂ ਹਨ। ਮੁਸਕੁਰਾਉਣਾਂ ਉਸ ਦੇ ਚਿਹਰੇ 'ਤੇ ਸੁਭਾਵਿਕ ਆਪਣੇ ਆਪ ਪ੍ਰਗਟ ਹੁੰਦਾ ਹੈ। ਚਿਹਰੇ ਦਾ ਮੁਸਕਰਾਉਣਾ, ਸ਼ੁਕਰਾਨੇ ਦੀ ਨਿਸ਼ਾਨੀ ਹੈ। ਜਿਸ ਤੇ ਮੁਸਕੁਰਾਉਣਾ 'ਤੇ ਗੁਰੂ ਲਈ ਸ਼ੁਕਰਾਨਾ ਹੋਵੇ, ਸਮਝੋ ਕਿ ਜ਼ਿੰਦਗੀ ਜਿਉਣਾ ਦੀ ਉਸ ਨੂੰ ਜਾਚ ਆ ਗਈ।

ਮਾਸਟਰ ਜੀ ਨੇ ਸਦਾ ਸੇਵਾ ਕੀਤੀ। ਕਰਾਈ ਘੱਟ। ਬਹੁਤੇ ਬੀਮਾਰ ਉਹ ਕਦੇ ਨਹੀਂ ਹੋਏ। ਨੱਬੇ ਦੀ ਉਮਰ 'ਚ ਪਹੁੰਚ ਕੇ ਵੀ, ਅਖੀਰਲੇ ਵੇਲੇ ਤੀਕ ਚਲਦੇ ਫਿਰਦੇ ਰਹੇ। ਸਾਖੀਆਂ ਸੁਣਦੇ ਰਹੇ, ਲਿਖਦੇ ਰਹੇ, ਸੁਣਾਉਂਦੇ ਰਹੇ। ਇਕ ਸੁਹਾਨੀ ਸ਼ਾਮ ਖੁਦ ਸਤਿਗੁਰਾਂ ਨੂੰ ਸਾਖੀ ਸੁਣਾ ਕੇ, ਆਗਿਆ ਲੈ ਕੇ, ਖਿਚੜੀ ਖਾ ਕੇ, ਪ੍ਰਮਾਤਮਾ ਦੇ ਨਿਰਾਕਾਰ ਰੂਪ ਵਿਚ ਲੀਨ ਹੋ ਗਏ। ਮਾਸਟਰ ਜੀ ਦੀ ਸੋਹਣੀ ਸਿਹਤ ਦਾ ਰਾਜ਼ ਸੀ– ਉਨ੍ਹਾਂ ਦਾ ਸਾਤਵਿਕ ਆਹਾਰ ਵਿਹਾਰ ਤੇ ਵਿਚਾਰ। ਗੀਤਾ ਵਿਚ ਇਹ ਤਿੰਨੋਂ ਗੱਲਾਂ ਸੰਤਾਂ ਮਹਾਂਪੁਰਸ਼ਾਂ ਦੀਆਂ ਨਿਸ਼ਾਨੀਆਂ ਦੱਸੀਆਂ ਗਈਆਂ ਨੇ।

ਨਮਨ ਹੈ ਉਸ ਮਹਾਨ ਤਪੱਸਵੀ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਨੂੰ ਅਤੇ ਨਮਨ ਹੈ ਸੂਬਾ ਸੁਰਿੰਦਰ ਕੌਰ ਖਰਲ ਨੂੰ ਵੀ, ਜਿਨ੍ਹਾਂ ਉੱਚ ਕੋਟੀ ਦੇ ਕਵੀਆਂ, ਖੋਜੀਆਂ, ਲਿਖਾਰੀਆਂ ਵਿਚ ਆਪਣੀ ਥਾਂ ਬਣਾਈ ਹੈ ਅਤੇ ਇਸ ਸ਼ਾਨਦਾਰ ਸਨਮਾਨ ਨੂੰ ਹਾਸਲ ਕਰਨ ਦਾ ਮਾਣ ਹਾਸਲ ਕਰਨ ਵਾਲੇ ਹਨ। ਨਮਨ ਹੈ ਮਾਸਟਰ ਨਿਹਾਲ ਸਿੰਘ ਦੇ ਸੁਯੋਗ ਸੁਪੱਤਰਾਂ ਨੂੰ ਅਤੇ ਇਸ ਸਨਮਾਨ ਲਈ ਸੂਬਾ ਸੁਰਿੰਦਰ ਕੌਰ ਦੀ ਚੋਣ ਕਰਨ ਵਾਲੇ ਸਿਆਣੇ ਚੋਣ-ਕਰਤਿਆਂ ਨੂੰ।"

ਪ੍ਰੋ. ਗੁਲਾਟੀ ਤੋਂ ਬਾਅਦ ਸ. ਜਸਵਿੰਦਰ ਸਿੰਘ ਹਿਸਟੋਰੀਅਨ ਬੋਲੇ,

"ਮੈਂ ਖੁਦ ਇਕ ਕਲਮਕਾਰ ਹਾਂ ਅਤੇ ਕਲਮਕਾਰਾਂ ਦੀ ਸੋਭਾ ਸੁਣ ਕੇ ਮਨ ਖੁਸ਼ ਹੋਇਆ। ਦੁਨੀਆ 'ਤੇ ਮਹਾਪੁਰਸ਼ਾਂ ਨੂੰ ਜਿਊਂਦਿਆਂ ਰੱਖਣ ਵਾਲੇ ਕਲਮਕਾਰ ਹੁੰਦੇ ਹਨ। ਜੋ ਕਲਮ ਨੇ ਲਿਖਿਆ, ਉਹ ਪੜ੍ਹਿਆ ਗਿਆ। ਜੋ ਨਹੀਂ ਲਿਖਿਆ ਗਿਆ, ਉਹ ਮਰ ਗਿਆ। ਸਾਰੇ ਕਲਮਕਾਰਾਂ ਨੂੰ ਯਾਦ ਕਰਨਾ ਚਾਹੀਦਾ ਹੈ, ਜਿਨ੍ਹਾਂ ਨੇ ਘਾਲਣਾਂ ਘਾਲੀਆਂ ਹਨ। ਐਸੇ ਕਲਮਕਾਰ ਦੂਜਿਆਂ ਲਈ ਚਾਨਣ ਮੁਨਾਰੇ ਦਾ ਕੰਮ ਕਰਦੇ ਹਨ। ਲੇਖਕ-ਲਿਖਦਾ, ਲੱਭਦਾ ਤੇ ਕਿਤਾਬ ਤਿਆਰ ਕਰਦੈ ਫਿਰ ਛਪਾਈ ਦਾ, ਵੇਚਣ ਦਾ, ਲੋਕਾਂ ਤੀਕ ਕਿਤਾਬ ਪਹੁੰਚਾਉਣ ਦਾ ਸਾਧਨ ਕਰਨਾ, ਇਹ ਸਭ ਕੰਮ ਔਖੇ ਹੁੰਦੇ ਹਨ। ਮਾਸਟਰ ਜੀ ਵਧੀਆ ਕਲਮਕਾਰ ਹੋਣ ਦੇ ਨਾਲ ਨਾਲ ਚੰਗੇ ਗੁਰਸਿੱਖ ਇਨਸਾਨ ਸਨ, ਜਿਹੜਾ ਉਨਾਂ ਨੇ ਕਲਮ ਨਾਲ ਲਿਖ ਦਿੱਤਾ, ਉਹ ਕਦੇ ਨਹੀਂ ਮਿਟਣਾ। ਉਨ੍ਹਾਂ ਨੂੰ ਪੰਥਕ ਤੌਰ 'ਤੇ ਯਾਦ ਕੀਤਾ ਜਾਣਾ ਚਾਹੀਦਾ ਹੈ, ਸਿਰਫ ਪੁੱਤਰ ਹੀ ਨਾ ਇਹ ਕੰਮ ਕਰਨ। ਮੈਨੂੰ ਖੁਸ਼ੀ ਹੈ ਕਿ ਮਾਸਟਰ ਜੀ ਦੀ ਯਾਦ ਵਿਚ ਸਨਮਾਨ ਐਸੀ ਕਲਮਕਾਰਾ ਨੂੰ ਦਿੱਤਾ ਜਾ ਰਿਹਾ ਹੈ ਜਿਨ੍ਹਾਂ ਨੇ ਖੋਜ ਦੇ ਕੰਮ ਵਿਚ ਆਪਣਾ ਜੀਵਨ ਲਗਾਇਆ ਹੈ।

ਹਾਲਾਤ ਵੀ ਇਹੋ ਜਿਹੇ ਹਨ ਜਿਹੜੇ ਬਹੁਤਾ ਉਤਸ਼ਾਹਿਤ ਨਹੀਂ ਕਰਦੇ। ਬੰਸਾਵਲੀਆਂ, ਸਤਿਗੁਰਾਂ ਬਾਰੇ ਸ਼ਹੀਦਾਂ ਬਾਰੇ ਮੈਟਰ ਕੱਠਾ ਕਰਨ ਲਈ ਬਾਹਰ ਜਾਣਾ ਪੈਂਦਾ ਹੈ। ਫੀਲਡ 'ਚ ਜਾ ਕੇ ਕੰਮ ਕਰਨ ਬੜਾ ਔਖਾ ਹੁੰਦੈ। ਮੈਨੂੰ ਖੁਸ਼ੀ ਹੈ ਕਿ ਜਿਸ ਨੇ ਖੋਜ ਦੇ ਕੰਮ ਕਰਨ ਲਈ, ਔਖੇ ਕੰਮ ਕਰਨ ਲਈ ਮਿਹਨਤ ਕੀਤੀ, ਉਨ੍ਹਾਂ ਨੂੰ ਯਾਨੀ ਸੂਬਾ ਸੁਰਿੰਦਰ ਕੌਰ ਖਰਲ ਨੂੰ ਅੱਜ ਇਹ ਨੌਵਾਂ ਮਾਸਟਰ ਨਿਹਾਲ ਸਿੰਘ ਯਾਦਗਾਰੀ ਪੁਰਸਕਾਰ ਮਿਲਣਾ ਹੈ। ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ।"

ਇਸ ਮਗਰੋ ਸੂਬਾ ਸੁਖਦੇਵ ਸਿੰਘ ਜੀ ਦਿੱਲੀ ਨੇ ਸੂਬਾ ਸੁਰਿੰਦਰ ਕੌਰ ਖਰਲ ਨੂੰ ਨੌਵੇਂ ਮਾਸਟਰ ਨਿਹਾਲ ਸਿੰਘ ਯਾਦਗਾਰੀ ਸਨਮਾਨ ਦੇ ਰੂਪ ਵਿੱਚ ਖਾਸ ਤੌਰ 'ਤੇ ਬਣਵਾਇਆ ਗਿਆ ਮੋਮੈਂਟੋ, ਸ਼ਾਲ ਅਤੇ ਮਾਇਆ ਦੇ ਕੇ ਸਨਮਾਨਿਤ ਕੀਤਾ, ਨਾਲ ਹੀ ਇਨ੍ਹਾਂ ਦੇ ਪਤੀ ਸੰਤ ਭਗਵੰਤ ਸਿੰਘ ਨੂੰ ਵੀ ਸਨਮਾਨਿਤ ਕੀਤਾ ਗਿਆ। ਸੂਬਾ ਹਰਭਜਨ ਸਿੰਘ ਲੁਧਿਆਣਾ, ਪ੍ਰੋ. ਸੁਖਬੀਰ ਸਿੰਘ ਗੁਲਾਟੀ, ਸ. ਜਸਵਿੰਦਰ ਸਿੰਘ ਹਿਸਟੋਰੀਅਨ ਤੇ ਜਥੇਦਾਰ ਸੇਵਾ ਸਿੰਘ ਦਿੱਲੀ ਆਦਿ ਨੂੰ ਵੀ ਸਨਮਾਨਿਤ ਕੀਤਾ ਗਿਆ।

ਇਸ ਮਗਰੋਂ ਸੂਬਾ ਸੁਰਿੰਦਰ ਕੌਰ ਖਰਲ ਨੇ ਆਪਣੇ ਭਾਸ਼ਣ ਵਿਚ ਸੂਬਾ ਸੁਖਦੇਵ ਸਿੰਘ, ਪ੍ਰਧਾਨ ਸੰਤ ਸਾਧਾ ਸਿੰਘ, ਸਕੱਤਰ ਸੰਤ ਜਸਬੀਰ ਸਿੰਘ ਅਤੇ ਆਪਣੇ ਪਤੀ ਸੰਤ ਭਗਵੰਤ ਸਿੰਘ ਦਾ ਧੰਨਵਾਦ ਕਰਨ ਦੇ ਨਾਲ-ਨਾਲ ਸੂਬਾ ਹਰਭਜਨ ਸਿੰਘ ਲੁਧਿਆਣਾ ਦਾ ਵੀ ਧੰਨਵਾਦ ਕੀਤਾ ਜਿਹੜੇ ਉਨ੍ਹਾਂ ਨੂੰ ਨਾਲ ਲੈ ਕੇ ਆਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਅਤੇ ਬਖਸ਼ਿਸ਼ ਦਾ ਜ਼ਿਕਰ ਕੀਤਾ ਕਿ ਕਿਵੇਂ ਸ੍ਰੀ ਸਤਿਗੁਰੂ ਜੀ ਉਨ੍ਹਾਂ ਨੂੰ ਇਸ ਮੁਕਾਮ 'ਤੇ ਲੈ ਕੇ ਆਏ, ਕੋਟਾਨ ਕੋਟ ਸ਼ੁਕਰਗੁਜ਼ਾਰੀ ਵਿਅਕਤ ਕੀਤੀ। ਦੱਸਿਆ ਕਿ ਅਪ੍ਰੈਲ ਸੰਨ ੧੯੮੮ ਨੂੰ ਜਦੋਂ ਪਹਿਲੀ ਵਾਰ ਉਨ੍ਹਾਂ ਦੀ ਪਹਿਲੀ ਪੁਸਤਕ 'ਤ੍ਰਿਸ਼ਨਾ' (ਕਹਾਣੀਆਂ ਦੀ) ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਟ ਕੀਤੀ ਗਈ ਤਾਂ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਇਹ ਕਿਤਾਬ ਮਾਸਟਰ ਨਿਹਾਲ ਸਿੰਘ ਨੂੰ ਦਿਓ, ਉਹ ਪੜ੍ਹਨਗੇ। ਇਹ ਮਾਸਟਰ ਜੀ ਨਾਲ ਪਹਿਲੀ ਮੁਲਾਕਾਤ ਸੀ। ਉਸ ਤੋਂ ਬਾਅਦ ਮਾਸਟਰ ਜੀ ਇਨ੍ਹਾਂ ਨੂੰ ਲਿਖਦੇ ਰਹਿਣ ਲਈ ਉਤਸ਼ਾਹ ਦਿੰਦੇ ਰਹੇ।

ਸੱਚੇ ਪਾਤਸ਼ਾਹ ਜੀ ਬਖਸ਼ਿਸ਼ ਕੀਤੀ ਹੁਕਮ ਕਰ, ਸਰਬ ਹਿੰਦ ਨਾਮਧਾਰੀ ਇਸਤਰੀ ਵਿੱਦਿਅਕ ਜੱਥਾ ਦੀ ਪ੍ਰਧਾਨ, ਕੂਕਾ ਸ਼ਹੀਦ ਯਾਦਗਾਰੀ ਟਰੱਸਟ ਦੀ ਟਰੱਸਟੀ, ਭੈਣੀ ਸਾਹਿਬ ਤੇ ਰਾਈਆਂ ਡਿਵੈਲਪਮੈਂਟ ਬੋਰਡ ਦੀ ਮੈਂਬਰ ਬਣਾਇਆ ਤੇ ਸੰਨ ੧੯੯੪ ਵਿਚ ਸੂਬਾ ਦੀ ਉਪਾਧੀ ਬਖਸ਼ਿਸ਼ ਕੀਤੀ। ਇਕ ਵਾਰ ਮਾਸਟਰ ਨਿਹਾਲ ਸਿੰਘ ਜੀ ਨੇ ਪੁਛਿਆ ਕਿ ਤੁਸੀਂ ਆਪਣੇ ਨਾਂ ਨਾਲ ਸੂਬਾ ਕਿਉਂ ਲਿਖਦੇ ਹੋ ਤਾਂ ਉਹਨਾਂ ਨੂੰ ਦਸਿਆ ਕਿ ਇਹ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਹੈ। ਇਕ ਵਾਰ ਸੱਚੇ ਪਾਤਸ਼ਾਹ ਜੀ ਨੂੰ ਅਰਜ਼ ਕੀਤੀ ਕਿ ਕੀ ਮੈਂ ਆਪਣੇ ਨਾਂ ਨਾਲੋਂ ਖਰਲ ਸ਼ਬਦ ਹਟਾ ਦਿਆਂ ਤਾਂ ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਇਹ ਹਟਾਉਣਾ ਨਹੀਂ ਲਿਖਣਾ ਹੈ, ਇਸ ਨਾਲ ਹੀ ਮੈਂ ਤੈਨੂੰ ਇਕ ਨਵਾਂ ਨਾਂ ਦਿਆਂਗਾ, ਜਿਹੜਾ ਤੇਰੇ ਨਾਂ ਅੱਗੇ ਲੱਗੇਗਾ, ਬਾਅਦ ਵਿਚ ਸੂਬਾ ਉਪਾਧੀ ਬਖਸ਼ਿਸ਼ ਹੋਈ।"

ਦਿੱਲੀ ਵਿਖੇ ਇਹ ਨੌਵਾਂ ਮਾਸਟਰ ਨਿਹਾਲ ਸਿੰਘ ਯਾਦਗਾਰੀ ਸਮਾਗਮ ਬੜੀ ਸਫਲਤਾ ਨਾਲ ਸੰਪੰਨ ਹੋਇਆ।

# "ਬੀਤੇ ਪੰਜਾਬ ਦਾ ਪਿੰਡ" ਪੁਸਤਕ ਦਾ ਰੀਲੀਜ਼ ਸਮਾਗਮ

ਡਾ. ਸ਼ਮਸ਼ੇਰ ਸਿੰਘ ਬਬਰਾ ਜਿੱਥੇ ਸੰਸਾਰ ਪੱਧਰ ਦੇ ਆਰਥਕ ਮਾਹਰ ਹਨ ਉਥੇ ਉਹ ਇਕ ਸਮਰਥ ਲੇਖਕ ਵੀ ਹਨ। ਅੰਗਰੇਜ਼ੀ ਤੋਂ ਇਲਾਵਾ ਉਹ ਪੰਜਾਬੀ ਦੇ ਵੀ ਮਾਹਰ ਹਨ। ਉਹਨਾਂ ਦੀ ਹੁਣੇ-ਹੁਣੇ ਪੰਜਾਬੀ ਵਿਚ ਪੁਸਤਕ ਛੱਪੀ ਹੈ ਬੀਤੇ ਪੰਜਾਬ ਦਾ ਪਿੰਡ (੯੦੦-੧੯੪੭) ਇਸ ਪੁਸਤਕ ਵਿਚ ਪਿੰਡ ਦਾ ਇੰਜਰ ਪਿੰਜਰ, ਲੋਕਾਂ ਦੀ ਰਹਿਨੀ ਬਹਿਨੀ, ਰੁਝੇਵੇਂ, ਵਾਰਦਾਤਾਂ, ਸਮਾਜਕ ਦਸ਼ਾ, ਪੜ੍ਹਾਈ, ਦੇ ਦੌਰ ਦਾ ਅਰੰਭ ਦਾ ਜ਼ਿਕਰ ਹੈ।




ਇਸ ਪੁਸਤਕ ਦੀ ਘੁੰਡ ਚੁਕਾਈ, ਰੀਲੀਜ਼ ਜਾਂ ਲੋਕ ਅਰਪਨ ਲਈ ਇਕ ਸਮਾਗਮ ਜਲੰਧਰ ਦੇ ਹੋਟਲ ਰਣਵੀਰ ਪ੍ਰਾਈਮ ਵਿਚ ੧੯ ਅਪ੍ਰੈਲ ੨੦੧੦ ਨੂੰ ਹੋਇਆ। ਇਥੇ ਪੌਡੀਚੇਰੀ ਦੇ ਲੈਫਟੀਨੈਂਟ ਗਵਰਨਰ ਮਾਨਯੋਗ ਸ. ਇਕਬਾਲ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਪੁਸਤਕ ਦਾ ਵਿਧੀਵਤ ਵਿਮੋਚਨ ਹੋਇਆ। ਸਭ ਤੋਂ ਪਹਿਲਾਂ ਜਗਦੀਸ਼ ਸਿੰਘ ਵਰਿਆਮ ਨੇ ਸਟੇਜ ਸੰਚਾਲਕ ਦੀ ਆਰੰਭਕ ਭੂਮਿਕਾ ਵਿਚ ਦਸਿਆ ਕਿ ਅੱਜ ਕਲ ਜਾਇਜ਼ ਨਾ ਜਾਇਜ਼ ਢੰਗ ਨਾਲ ਵਿਦੇਸ਼ ਜਾਣ ਵਾਸਤੇ ਨੌਜਵਾਨਾਂ 'ਚ ਇਕ ਦੌੜ ਲਗੀ ਹੈ ਪਰ ਸ. ਸ਼ਮਸ਼ੇਰ ਸਿੰਘ ਜੀ ਦੁਨੀਆਂ ਦੇ ਸਭ ਤੋਂ ਅਮੀਰ ਦੇਸ਼ ਅਤੇ ਸਭ ਤੋਂ ਵੱਡੇ ਬੈਂਕ ਵਰਲਡ ਬੈਂਕ ਵਿਚ ਇਕ ਬਹੁਤ ਸਤਿਕਾਰ ਵਾਲੀ ਪਦਵੀ ਤੇ ਸਸ਼ੋਭਿਤ ਰਹੇ ਹਨ। ਉਹ ਸੰਖੇਪ ਜਿਹੀ ਫੇਰੀ ਤੇ ਦੇਸ਼ ਆਏ ਹਨ। ਇਸ ਸਮੇਂ ਉਹਨਾਂ ਦੀ ਮਹੱਤਵ ਪੂਰਨ ਪੁਸਤਕ "ਬੀਤੇ ਪੰਜਾਬ ਦਾ ਪਿੰਡ" ਲੋਕ ਗੀਤ ਪ੍ਰਕਾਸ਼ਨ ਨੇ ਛਾਪੀ ਹੈ। ਉਹ ਅੱਜ ਰੀਲੀਜ਼ ਕੀਤੀ ਜਾਣੀ ਹੈ। ਸ. ਇਕਬਾਲ ਸਿੰਘ ਜੀ ਜਿਥੇ ਲੰਬਾ ਸਮਾਂ ਦੇਸ਼ ਅਤੇ ਪਾਰਟੀ ਦੀ ਸੇਵਾ ਨੂੰ ਸਮਰਪਤ ਕੀਤਾ ਹੈ। ਉਥੇ ਭਾਰਤ ਦੇ ਕਲਚਰ ਸਭਿਆਚਾਰ ਅਤੇ ਭਾਸ਼ਾ, ਖੇਡਾਂ ਅਤੇ ਹੋਰ ਗਤੀਵਿਧੀਆਂ ਨਾਲ ਸਬੰਧਤ ਸੰਸਥਾਵਾਂ ਦੀ ਵੀ ਸਰਪ੍ਰਸਤੀ ਕੀਤੀ ਹੈ। ਉਹਨਾਂ ਦੇ ਗਵਰਨਰ ਬਨਣ ਨਾਲ ਜਲੰਧਰ ਦਾ ਅਤੇ ਇਹਨਾਂ ਸਾਰੀਆਂ ਸੰਸਥਾਵਾਂ ਦਾ ਵੀ ਮਾਣ ਵਧਿਆ ਹੈ। ਉਹ ਅੱਜ ਪੁਸਤਕ ਰੀਲੀਜ਼ ਕਰ ਰਹੇ ਹਨ। ਅੱਜ ਸਾਰੇ ਸ੍ਰੋਤਿਆਂ ਦੀ ਜਗਿਆਸਾ ਪੁਸਤਕ ਰੀਲੀਜ਼ ਦੇ ਨਾਲ-ਨਾਲ ਡਾ. ਸ਼ਮਸ਼ੇਰ ਸਿੰਘ ਬਬਰਾ ਅਤੇ ਸ. ਇਕਬਾਲ ਸਿੰਘ ਜੀ ਬਾਰੇ ਹੋਰ ਜਾਨਣ ਦੀ ਵੀ ਹੈ। ਇਸ ਸਮੇਂ ਸਟੇਜ ਤੇ ਹਾਜ਼ਰ ਸਨ ਡਾ. ਸ਼ਮਸ਼ੇਰ ਸਿੰਘ ਬਬਰਾ, ਸ. ਇਕਬਾਲ ਸਿੰਘ ਜੀ ਲੈਫਟੀਨੈਂਟ ਗਵਰਨਰ ਪੌਡੀਚੇਰੀ, ਸ. ਬਲਜੀਤ ਸਿੰਘ ਨੀਲਾ ਮਹਲ ਚੇਅਰਮੈਨ ਇਪਰੂਵਮੈਂਟ ਟਰੱਸਟ ਜਲੰਧਰ, ਪ੍ਰਸਿਧ ਸਾਹਿਤਕਾਰ ਆਲੋਚਕ ਅਤੇ ਪੂਰਾਂ ਦੇ ਪੂਰ ਨੌਜਵਾਨਾਂ ਦੇ ਸਿੱਖਿਆ ਸ਼ਾਸਤ੍ਰੀ ਪ੍ਰੋ. ਪਿਆਰਾ ਸਿੰਘ ਭੋਗਲ ਸ. ਲਖਵਿੰਦਰ ਸਿੰਘ ਚੰਡੀਗੜ੍ਹ, ਸ. ਹਰਚਰਨ ਸਿੰਘ ਬਬਰਾ ਅਤੇ ਜਗਦੀਸ਼ ਸਿੰਘ ਵਰਿਆਮ।

ਪੁਸਤਕ ਦਾ ਪ੍ਰੀਚੇ ਕਰਾਉਦਿਆਂ ਪ੍ਰੋ. ਪਿਆਰਾ ਸਿੰਘ ਭੋਗਲ ਨੇ ਇਸ ਦੀ ਭਰਪੂਰ ਪਰਸੰਸਾ ਕਰਦਿਆਂ ਬਹੁਤ ਉਚ ਪਾਏ ਦੀ ਅਤੇ ਗਿਆਨ ਭਰਪੂਰ ਰਚਨਾ ਦਸਦਿਆਂ ਇਸ ਦਾ ਸੁਆਗਤ ਕੀਤਾ। ਉਹਨਾਂ ਸੁਝਾਅ ਦਿੱਤਾ ਕਿ ਡਾ. ਸ਼ਮਸ਼ੇਰ ਸਿੰਘ ਹੋਰਾਂ ਨੂੰ ਆਪਣੀ ਸਵੈ ਜੀਵਨੀ ਜ਼ਰੂਰ ਲਿਖਣੀ ਚਾਹੀਦੀ ਹੈ। ਡਾ. ਸ਼ਮਸ਼ੇਰ ਸਿੰਘ ਦੇ ਇਥੇ ਆਉਣ ਤੇ ਪੁਸਤਕ ਰੀਲੀਜ਼ ਨੂੰ ਉਹਨਾਂ ਨੇ ਜੀਓ ਆਇਆ ਕਿਹਾ।

ਦੇਸ਼ ਦੀ ਪ੍ਰਸਿੱਧ ਆਰਟਿਸਟ ਸੁਰਜੀਤ ਕੌਰ ਹੋਰਾਂ ਵੀਰ ਡਾ. ਸ਼ਮਸ਼ੇਰ ਸਿੰਘ ਅਤੇ ਪੁਸਤਕ ਦਾ ਸੁਆਗਤ ਕੀਤਾ ਅਤੇ ਵਾਇਦਾ ਕੀਤਾ ਕਿ ਉਹਨਾਂ ਦੀ ਅਗਲੀ ਪੁਸਤਕ ਦੀ ਇਲਸਟਰੇਸ਼ਨ ਉਹ ਕਰਣਗੇ।

ਸ. ਬਲਜੀਤ ਸਿੰਘ ਨੀਲਾ ਮਹਿਲ; ਸ. ਲਖਵਿੰਦਰ ਸਿੰਘ, ਸ. ਸ਼ਿਵਕੰਵਰ ਸਿੰਘ ਸੰਧੂ ਨੇ ਪੁਸਤਕ ਦੇ ਨਾਲ-ਨਾਲ ਡਾ. ਸ਼ਮਸ਼ੇਰ ਸਿੰਘ ਅਤੇ ਸ. ਇਕਬਾਲ ਸਿੰਘ ਦਾ ਵੀ ਸੁਆਗਤ ਕੀਤਾ।

ਡਾ. ਸ਼ਮਸ਼ੇਰ ਸਿੰਘ ਨੇ ਆਪਣੇ ਸੰਖੇਪ ਸੰਬੋਧਨ ਵਿਚ ਕਿਹਾ ਕਿ ਪਿਆਰ ਉਹਨਾਂ ਦੇ ਜੀਵਨ ਵਿਚ ਅਹਿਮ ਲਕਸ਼ ਰਿਹਾ ਹੈ। ਇਹ ਪਿਆਰ ਸਭਿਆਚਾਰ ਨਾਲ ਵੀ ਅਪਣੇ ਵਿਰਸੇ ਨਾਲ ਅਤੇ ਆਪਣੀ ਮਾਤ ਭਾਸ਼ਾ ਨਾਲ ਵੀ ਹੈ। ਸੰਖੇਪ ਵਿਚ ਉਹਨਾਂ ਆਪਣੇ ਜੀਵਨ ਸਫਰ ਉਤੇ ਚਾਨਣਾ ਵੀ ਪਾਇਆ ਅਤੇ ਨਾਲ ਹੀ ਉਹਨਾਂ ਸ. ਇਕਬਾਲ ਸਿੰਘ ਜੀ ਅਤੇ ਸਾਰੇ ਆਏ ਸਾਹਿਤਕਾਰ ਅਤੇ ਸ੍ਰੋਤਿਆਂ ਦਾ ਧੰਨਵਾਦ ਵੀ ਕੀਤਾ।

ਸ. ਇਕਬਾਲ ਸਿੰਘ ਨੇ ਆਪਣੇ ਸੰਬੋਧਨ ਵਿਚ ਡਾ. ਸ਼ਮਸ਼ੇਰ ਸਿੰਘ ਬਬਰਾ ਨੂੰ ਵਧਾਈ ਦਿੱਤੀ ਅਤੇ ਇਸ ਪੁਸਤਕ ਵਿਚ ਪੰਜਾਬੀ ਸਭਿਆਚਾਰ, ਰਹਿਣ ਸਹਿਣ ਅਤੇ ਪੁਰਾਣੇ

ਪੰਜਾਬ ਦੇ ਰੀਤੀ ਰਵਾਜਾਂ ਦੇ ਜ਼ਿਕਰ ਨੂੰ ਉਹਨਾਂ ਵਡਮੁਲੀ ਗੱਲ ਕਿਹਾ। ਡਾ. ਸ਼ਮਸ਼ੇਰ ਸਿੰਘ ਜੀ ਨਾਲ ਅਤੇ ਹੋਰ ਆਏ ਸਜਨਾਂ ਨਾਲ ਉਹਨਾਂ ਆਪਣੇ ਮਿਠੇ ਸਬੰਧਾਂ ਦਾ ਜ਼ਿਕਰ ਕੀਤਾ।

ਭਰਪੂਰ ਸਮਾਗਮ ਵਿਚ ਸ. ਕੰਵਲਜੀਤ ਸਿੰਘ ਸੂਰੀ, ਸ. ਭੁਪਿੰਦਰ ਸਿੰਘ ਉਭੀ (ਰਾਮਗੜੀਆ ਮੰਚ), ਡੀ. ਆਰ. ਧਵਨ, ਚਰਨ ਸੀਚੇਵਾਲਵੀ, ਭੁਪਿੰਦਰ ਉਸਤਾਦ, ਸ. ਸੁਰਜੀਤ ਸਿੰਘ ਅਜੀਮਲ, ਜੀ ਐਸ ਚੰਨੀ ਤਾਕੁਲੀਆ, ਸ. ਮਨਜਿੰਦਰ ਸਿੰਘ ਐਡਵੋਕੇਟ ਗੁਰਿਦਰ ਸਿੰਘ ਵਿਰਦੀ, ਸ. ਸੰਤੋਖ ਸਿੰਘ ਚੰਡੀਗੜ੍ਹ, ਸ. ਕਮਲਜੀਤ ਸਿੰਘ ਗਾਂਧੀ, ਕੌਂਸਲਰ, ਰਜਿੰਦਰ ਬੇਰੀ, ਦਨੇਸ਼ ਢੱਲ, ਬਲਰਾਜ ਠਾਕੁਰ (ਸਭ ਕੌਂਸਲਰ) ਆਦਿਕ ਪ੍ਰਮੁੱਖ ਸ਼ਖਸੀਅਤਾਂ ਹਾਜ਼ਰ ਸਨ।

## ਸ. ਸ਼ਮਸ਼ੇਰ ਸਿੰਘ ਬਬਰਾ ਜੀਵਨ ਵੇਰਵਾ

ਸ਼ਮਸ਼ੇਰ ਸਿੰਘ ਬੱਬਰਾ ਛੋਟੀਆਂ ਗਲੋਟੀਆਂ (ਰਚਨਾ ਦੁਆਬ) ਜ਼ਿਲ੍ਹਾ ਸਿਆਲਕੋਟ ਹੁਣ ਪਾਕਿਸਤਾਨ ਵਿੱਚ ਪੈਦਾ ਹੋਇਆ। ਪੜ੍ਹਿਆ ਲਿਖਿਆ : ਪਿੰਡ, ਡੱਸਕੇ, ਲਾਹੌਰ, ਦਿੱਲੀ ਲੰਦਰ ਤੇ ਵਾਸ਼ਿੰਗਟਨ। ਅਮ੍ਰੀਕਾ ਦੀ ਰਾਜਧਾਨੀ ਦ ਪਹਿਲਾ ਹਿਦੁਸਤਾਨੀ ਪੀ. ਐੱਚ. ਡੀ.।

ਪਹਿਲਾ ਸਿੱਖ ਜਿਹੜਾ ਵਰਲਡ ਬੈਂਕ ਵਿੱਚ ਲੱਗ (੧੯੬੨), ਪਹਿਲਾ ਹਿਦੁਸਤਾਨੀ ਜਿਹੜਾ ਡਵੀਯਨ ਚੀਫ਼ (Division Chief) ਬਣਿਆ, ਯੂਨਾਈਟਿਡ ਨੇਸ਼ਨਜ਼ ਤੇ ਕਈ ਹੋਰ ਅੰਤਰ-ਰਾਸ਼ਟਰੀ ਮੁੱਦਿਆਂ ਤੇ ਗੱਲਾਂ-ਬਾਤਾਂ ਵਿੱਚ ਹਿੱਸਾ ਲਿਆ; ਵਰਲਡ ਐਨਰਜੀ ਕਾਨਫ਼ਰੰਸ ਦਾ ਕਮਿਸ਼ਨਰ ਬਣਿਆ ; ਵਰਲਡ ਫ਼ੂਡ ਐਂਡ ਐਗਰੀਕਲਚਰ ਆਰਗੇਨਾਈਜ਼ੇਸ਼ਨ ਤੇ ਵਰਲਡ ਦੇ ਦਰਮਿਆਨ ਇਕ ਅਹਿਮ ਮੁਆਇਦੇ ਨੂੰ ਸਿਰੇ ਚੜ੍ਹਾਇਆ ਤੇ ਕਲਮਬੰਦ ਕੀਤਾ ; ਯੂਨਾਈਟਿਡ ਨੇਸ਼ਨਜ਼ ਦੀ ਜਨਰਲ ਅਸੈਂਬਲੀ ਵਿਚ ਬਿਆਨ ਦਿੱਤੇ; ਬ੍ਰਿਟਿਸ਼ ਹਾਊਸ ਆਫ਼ ਲਾਰਡਜ਼ ਤੇ ਜਰਮਨ ਬੁੰਦੇਸਟੈਗ (ਪਾਰਲੀਮੈਂਟ) ਦੀਆਂ ਸੀਲੈਕਟ ਕਮੇਟੀਆਂ ਵਿੱਚ ਬਿਆਨ ਦਿੱਤੇ। ਤਿੰਨ ਸਾਲ ਲਗਾਤਾਰ ਘਾਨਾ ਸਰਕਾਰ ਦਾ ਬਜਟ ਤੇ ਇਕਨਾਮਿਕ ਰੀਕਵਰੀ ਪ੍ਰੋਗਰਾਮ ਬਣਾਇਆ। ਪੈਰਸ ਕਲੱਬ ਵਿੱਚ ਭਾਗ ਲਿਆ। ਬਤੌਰ ਪਾਲੇਸੀ ਐਡਵਾਈਜ਼ਰ ਰੀਟਾਇਰ ਹੋਇਆ।

ਆਕਸਫ਼ੋਰਡ ਯੂਨੀਵਰਸਟੀ (Queen Elizabeth) ਦਾ ਫ਼ੈਲੋ ਬਣਿਆ; ਦੁਨੀਆਂ ਦੀਆਂ ਉੱਘੀਆਂ ਯੂਨੀਵਰਸਿਟੀਆਂ ਵਿੱਚ ਲੈਕਚਰ ਦਿੱਤੇ।

ਲਿਖਤਾਂ ਵਿੱਚ ਸ਼ਾਮਲ ਨੇ ਵਰਲਡ ਬੈਂਕ ਦੀਆਂ ਬਹੁਤ ਸਾਰੀਆਂ ਰੀਪਰੋਟਾਂ, ਕਿਤਾਬਾਂ ਤੇ ਲੇਖ। ਉਸ ਤੋਂ ਉਪਰੰਤ, ਲਾਹੌਰ ਦੇ ਇਨਕਲਾਬੀ ਦੌਰ ਦਾ ਸਾਕਾ (Unblossomed Bud) ਅੰਗ੍ਰੇਜ਼ੀ ਵਿਚ ਅਤੇ ਸ਼ਾਹ ਮੁਖੀ ਵਿਚ ਲਾਹੌਰ ਛਪਿਆ "ਵਛੋੜੇ ਦਾ ਦਾਗ਼" ਲਿਖੇ।

## "ਭੁਲੱਕੜ ਤੇ ਭਲਾ ਮਾਣਸ"

ਮੋਬਾਇਲ ਦੀ ਮੌਜ ਤਾਂ ਬੜੀ ਹੈ, ਪਰ ਇਸਨੂੰ ਸੰਭਾਲਣ ਦਾ ਬੜਾ ਯੱਭ ਐ। ਕਈ ਵਾਰ ਚੇਤਾ ਈ ਭੁੱਲ ਜਾਂਦਾ ਹੈ, ਜਿਥੇ ਰੱਖਿਆ ਉਥੇ ਪਿਆ ਰਹਿ ਗਿਆ। ਚੇਤਾ ਆਉਣ ਤੇ ਭਾਲਦੇ ਰਹੋ। ਕਈ ਵਾਰ ਨਾਲ ਦਾ ਸਾਥੀ ਚੁੱਕ ਲੈਂਦਾ ਹੈ ਉਸਨੂੰ ਭਕਾਉਣ ਵਾਸਤੇ। ਇਸੇ ਤਰ੍ਹਾਂ ਹੀ ਮਾਸਟਰ ਅਮਰੀਕ ਸਿੰਘ ਤੇ ਸਾਧੂ ਸਿੰਘ ਕਿਸਾਨ ਮੇਰੇ ਕੋਲ ਬੈਠੇ ਸਨ। ਮਾਸਟਰ ਜੀ ਨੇ ਬੋਝਾ ਫਰੋਲਦਿਆਂ ਕਿਸਾਨ ਜੀ ਨੂੰ ਕਿਹਾ- "ਮੋਬਾਇਲ ਪਤਾ ਨਹੀਂ ਕਿਥੇ ਭੁੱਲ ਆਇਆਂ। "ਸ਼ਾਬਾਸ਼! ਬਸ ਇਹੀਓਂ ਕੰਮ ਕਰਿਆ ਕਰ... ਜਿਥੇ ਜਾਨਾ ਉਥੇ ਰੱਖ ਆਉਨਾ!" ਕਿਸਾਨ ਜੀ ਜ਼ਰਾ ਤਾੜ ਕੇ ਬੋਲੇ। ਦਰਅਸਲ ਮਾਸਟਰ ਜੀ ਨੇ ਕਿਸੇ ਨੂੰ ਫੋਨ ਕੀਤਾ ਸੀ ਤੇ ਕੁਰਸੀ ਤੇ ਪਈਆਂ ਕਿਤਾਬਾਂ ਉਤੇ ਰੱਖ ਕੇ ਕਿਤੇ ਚਲੇ ਗਏ ਸਨ, ਮਗਰੋਂ ਕਿਸਾਨ ਜੀ ਨੇ ਚੁੱਕ ਕੇ ਆਪਣੇ ਬੋਝੇ ਵਿਚ ਸਾਂਭ ਲਿਆ ਸੀ। ਵਾਪਸ ਆਏ ਮਾਸਟਰ ਜੀ ਪ੍ਰੇਸ਼ਾਨ ਜਿਹੇ ਸਨ ਤੇ ਉਨ੍ਹਾਂ ਫੋਨ ਗੁਆਚਣ ਦੀ ਗੱਲ ਕੀਤੀ ਸੀ।

ਲਾਗੇ ਬੈਠੇ ਇਕ ਸੱਜਣ ਨੇ ਆਖਿਆ- "ਇਵੇਂ ਕਰੋ ਫੋਨ ਤੇ ਬੈਲ ਮਾਰ ਕੇ ਵੇਖੋ, ਜੇ ਤਾਂ ਕੋਈ ਭਲਾਮਾਣਸ ਹੋਏਗਾ, ਉਹ ਫੋਨ ਸੁਣ ਕੇ ਤੁਹਾਨੂੰ ਜ਼ਰੂਰ ਦੇਣ ਆ ਜਾਏਗਾ।" ਮੈਂ ਝੱਟ ਆਪਣੇ ਫੋਨ ਤੇ ਉਨ੍ਹਾਂ ਦੇ ਨੰਬਰ ਤੇ ਬੈਲ ਮਾਰ ਦਿੱਤੀ। ਘੰਟੀ ਭਲੇਮਾਣਸ ਕਿਸਾਨ ਜੀ ਦੇ ਬੋਝੇ ਵਿਚ ਵੱਜਣ ਲੱਗ ਪਈ। ਮੁਸਕਰਾਉਂਦੇ ਹੋਏ ਕਿਸਾਨ ਜੀ ਬੋਲੇ, "ਮੈਂ ਇਸ ਭੁਲੱਕੜ ਨੂੰ ਸਿਰਫ ਦੱਸਣਾ ਹੀ ਸੀ ਕਿ ਫੋਨ ਗੁੰਮ ਹੋਣ ਨਾਲ ਕਿੰਨੀ ਪ੍ਰੇਸ਼ਾਨੀ ਵਧਦੀ ਹੈ...ਇਸਨੂੰ ਸਾਂਭ ਕੇ ਰੱਖਿਆ ਕਰ।" ਮਾਸਟਰ ਜੀ ਕਹਿਣ ਲੱਗੇ- ਅੱਜ ਤੋਂ ਤੈਨੂੰ ਭਲਾਮਾਣਸ ਸੱਦਿਆ ਕਰਨਾ...ਤੇ ਨਾਲ ਹੀ ਅਸੀਂ ਸਾਰੇ ਹੱਸਣ ਲੱਗ ਪਏ।

—ਬਲਦੇਵ ਮਾਧੋਪੁਰੀ

# ਪੁਸਤਕ ਰਿਵੀਊ

ਪੁਸਤਕ ਦਾ ਨਾਂ : ਕੂਕਾ ਲਹਿਰ ਦਾ ਪੰਜਾਬੀ ਸਾਹਿਤ
ਲੇਖਕ : ਸੁਵਰਨ ਸਿੰਘ ਵਿਰਕ
ਪ੍ਰਕਾਸ਼ਕ : ਸਤਿਗੁਰੂ ਰਾਮ ਸਿੰਘ ਚਿੰਤਨ ਅਦਾਰਾ ਸ੍ਰੀ ਭੈਣੀ ਸਾਹਿਬ

ਪੰਨੇ : ੪੮੮, ਕੀਮਤ : ੫੭੦ ਰੁਪਏ

"ਕੂਕਾ ਲਹਿਰ ਦਾ ਪੰਜਾਬੀ ਸਾਹਿਤ" ਜਿਸਦੇ ਲੇਖਕ ਸ. ਸੁਵਰਨ ਸਿੰਘ ਵਿਰਕ ਹਨ ਨੂੰ ਗੰਭੀਰਤਾ ਨਾਲ ਪੜ੍ਹਨ ਤੋਂ ਬਾਅਦ ਪੁਸਤਕ ਦੀਆਂ ਤਿੰਨ ਵਿਸ਼ੇਸ਼ਤਾਵਾਂ ਖੁੱਲ੍ਹ ਕੇ ਸਾਹਮਣੇ ਆਉਂਦੀਆਂ ਹਨ—

ਇਹ ਇਕ ਸ਼ਾਨਦਾਰ ਸਾਹਿਤਕ ਰਚਨਾ ਹੈ। ਦੂਸਰਾ ਇਹ ਤੱਥ ਭਰਪੂਰ ਇਤਿਹਾਸਕ ਪੁਸਤਕ ਹੈ ਅਤੇ ਤੀਸਰਾ ਇਹ ਦਸਤਾਵੇਜ਼ੀ ਰਚਨਾ ਹੋ ਨਿਬੜਦੀ ਹੈ।

ਪੁਸਤਕ ਵਿਚ ਬੇਸ਼ਕ ਅਲਗ-ਅਲਗ ਵਿਦਵਾਨਾਂ ਦੀਆਂ ਰਚਨਾਵਾਂ ਦਾ ਓਟ ਆਸਰਾ ਲਿਆ ਗਿਆ ਹੈ ਪਰ ਜਿਸ ਖੂਬਸੂਰਤੀ ਨਾਲ ਢੁਕਵੀਂ ਅਤੇ ਮਿਆਰੀ ਸਾਹਿਤਕ ਸਮਗਰੀ ਪਰੋਸੀ ਗਈ ਹੈ ਉਹ ਵਾਕਿਆ ਹੀ ਕਾਬਿਲੇ ਤਾਰੀਫ਼ ਹੈ। ਵਿਰਕ ਸਾਹਿਬ ਦੀ ਵਾਰਤਕ ਦਾ ਅੰਦਾਜ਼ ਏਨਾ ਦਿਲਚਸਪ ਅਤੇ ਮਨ ਨੂੰ ਮੋਹ ਲੈਣ ਵਾਲਾ ਹੈ ਕਿ ਚਾਣ ਚੱਕ ਹੀ ਗੁਰਬਖਸ਼ ਸਿੰਘ ਪ੍ਰੀਤਲੜੀ ਦੇ ਵਾਰਤਕ ਦੇ ਅੰਦਾਜ਼ ਦੀ ਯਾਦ ਤਾਜ਼ਾ ਹੋ ਜਾਂਦੀ ਹੈ।

ਲੇਖਕ ਨੇ ਟਕਸਾਲੀ ਪੰਜਾਬੀ ਦੇ ਕੁਝ ਅਲੋਪ ਹੁੰਦੇ ਜਾ ਰਹੇ ਸ਼ਬਦਾਂ ਅਤੇ ਮੁਹਾਵਰਿਆਂ ਨੂੰ ਬੜੀ ਖੂਬਸੂਰਤੀ ਨਾਲ ਇਸਤੇਮਾਲ ਕਰਕੇ ਅਜੋਕੀ ਪੰਜਾਬੀ ਭਾਸ਼ਾ ਨੂੰ ਨਿਹਾਲ ਕਰ ਦਿੱਤਾ ਹੈ। ਵੰਨਗੀ ਹਾਜ਼ਿਰ ਹੈ :

ਕਿਤੇ ਕੋਈ ਰੋਹੀ ਦੀ ਕਿੱਕਰ ਦਾ ਜਾਤੂ
ਕਿਸੇ ਤੂਤ ਦੀ ਛਿਟੀ ਨੂੰ ਲੈ ਤੁਰਦਾ

ਏਸੇ ਲਈ ਜੇ ਕਿਸੇ ਦਾ ਨਕਾਲ ਪੁੱਟਣਾ ਹੋਵੇ ਤਾਂ ਕਿਹਾ ਜਾਂਦਾ ਹੈ— ਕੂਕਿਆਂ ਦੇ ਡੋਲ ਵਾਂਗੂ ਮਾਂਜ ਦਿਆਂਗੇ।

ਕੋਈ ਵੀ ਵਿਦਿਆਰਥੀ ਜੋ "ਕੂਕਾ ਲਹਿਰ ਦਾ ਪੰਜਾਬੀ ਸਾਹਿਤ" ਉੱਤੇ ਐਮ ਫਿਲ ਜਾਂ ਪੀ. ਐਚ. ਡੀ. ਕਰਨਾ ਚਾਹੇਗਾ ਉਸ ਵਾਸਤੇ ਇਹ ਪੁਸਤਕ ਪੜ੍ਹਨੀ ਲਾਜ਼ਮੀ ਹੋਵੇਗੀ। ਇਸਨੂੰ ਪੜ੍ਹੇ ਬਗੈਰ ਅਤੇ ਇਸਦੀ ਮਦਦ ਬਗੈਰ ਥੀਸਸ ਅਧੂਰੀ ਰਹੇਗੀ।

ਦੂਸਰਾ ਇਹ ਪੁਸਤਕ ਇਕ ਅਜਿਹੀ ਰਚਨਾ ਹੈ ਜਿਹੜੀ ਕੂਕਾ ਲਹਿਰ ਅਤੇ ਬ੍ਰਿਟਿਸ਼ ਸਰਕਾਰ ਦੇ ਅਸਹਿਯੋਗ ਅੰਦੋਲਨ ਦੇ ਨਾਲ ਸੰਬੰਧਤ ਘਟਨਾਵਾਂ ਬਾਰੇ ਭਰਪੂਰ ਜਾਣਕਾਰੀ ਦੇਂਦੀ ਹੈ ਅਤੇ ਉਸਦੀ ਵਕਾਲਤ ਵਾਸਤੇ ਜੋ ਤੱਥ ਪੇਸ਼ ਕੀਤੇ ਹਨ ਉਹ ਸਥਾਪਤ ਲੇਖਕਾਂ/ਇਤਿਹਾਸਕਾਰਾਂ ਦੀ ਰਚਨਾਵਾਂ ਵਿੱਚੋਂ ਲਏ ਗਏ ਹਨ। ਇਤਿਹਾਸ ਦੇ ਵਿਦਿਆਰਥੀ ਵਾਸਤੇ ਕਈ ਇਤਿਹਾਸਕ ਪੁਸਤਕਾਂ ਪੜ੍ਹਨ ਦੀ ਬਜਾਏ ਵਿਰਕ ਸਾਹਿਬ ਦੀ ਇਹ ਇੱਕਲੀ ਪੁਸਤਕ ਪੜ੍ਹਨ ਨਾਲ ਬੁੱਤਾ ਸਰ ਜਾਏਗਾ ਅਤੇ ਉਹ ਵੀ ਤਸੱਲੀ ਬਖ਼ਸ਼।

ਦਸਤਾਵੇਜ਼ੀ ਪੁਸਤਕ ਮੈਂ ਇਸਨੂੰ ਇਸ ਕਰਕੇ ਮੰਨਦਾ ਹਾਂ ਕਿ ਇਤਿਹਾਸਕ ਘਟਨਾਵਾਂ ਦਾ ਵੇਰਵਾ ਜਿੰਨਾ ਇਸ ਪੁਸਤਕ ਵਿਚ ਦਰਜ ਹੈ ਓਨਾਂ ਸ਼ਾਇਦ ਕਈ ਕਿਤਾਬਾਂ ਪੜ੍ਹਨ ਤੋਂ ਬਾਅਦ ਵਿਦਿਆਰਥੀ ਨੂੰ ਨਸੀਬ ਹੋਵੇ।

ਪੁਸਤਕ ਪੜ੍ਹਨ ਤੋਂ ਬਾਅਦ ਇਕ ਝੋਰਾ ਸੁਹਿਰਦ ਪਾਠਕ ਨੂੰ ਇਹ ਵੀ ਸਤਾਉਂਦਾ ਹੈ ਕਿ ਮਹਾਤਮਾ ਗਾਂਧੀ ਦੇ ਅਸਹਿਯੋਗ ਅੰਦੋਲਨ ਤੋਂ ਕਈ ਦਹਾਕੇ ਪਹਿਲਾਂ ਸਤਿਗੁਰੂ ਰਾਮ ਸਿੰਘ ਰਾਹੀਂ ਬ੍ਰਿਟਿਸ਼ ਸਰਕਾਰ ਦਾ ਪੂਰਨ ਰੂਪ ਵਿਚ ਅਸਹਿਯੋਗ ਅੰਦੋਲਨ ਲਾਗੂ ਕੀਤਾ ਜਾ ਚੁਕਾ ਸੀ। ਹਰੇਕ ਵਸਤੂ ਦਾ ਬਾਈਕਾਟ ਜਿਹਦੇ ਵਿਚ ਅੰਗਰੇਜ਼ੀ ਵੇਸ ਭੂਸ਼ਾ, ਅੰਗਰੇਜ਼ੀ ਸਿੱਖਿਆ ਅਤੇ ਏਥੋਂ ਤਕ ਕਿ ਅੰਗਰੇਜ਼ੀ ਯਾਤਾਯਾਤ ਅਤੇ ਸੰਚਾਰ ਦੇ ਸਾਧਨ ਵੀ ਸ਼ਾਮਲ ਸਨ। ਇਹ ਮਹਾਤਮਾ ਗਾਂਧੀ ਵਾਲਾ ਸੁਦੇਸ਼ੀ ਨਾਹਰਾ ਸੀ ਜੋ ਉਹਨਾਂ ਤੋਂ ਕਈ ਦਹਾਕੇ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਦਿੱਤਾ ਜਾ ਚੁੱਕਾ ਸੀ। ਇਸ ਅੰਦੋਲਨ ਦੀ ਸਫਲਤਾ ਲਈ ਕੂਕਿਆਂ ਵੱਲੋਂ ਲੱਖਾਂ ਕੁਰਬਾਨੀਆਂ ਦਿੱਤੀਆਂ ਗਈਆਂ। ਕੂਕਿਆਂ ਉੱਤੇ ਜੋ ਅਮਾਨਵੀਯ ਜ਼ੁਲਮ ਸਰਕਾਰ ਵੱਲੋਂ ਕੀਤੇ ਗਏ ਉਹਨਾਂ ਦਾ ਵਰਣਨ ਲੂੰ ਕੰਡੇ ਖੜ੍ਹੇ ਕਰਨ ਵਾਲਾ ਹੈ। ਪਰ ਅਜੋਕੀ ਸਰਕਾਰ ਨੇ ਉਹ ਅਹਿਮੀਅਤ ਕੂਕਾ ਅਸਹਿਯੋਗ ਅੰਦੋਲਨ ਨੂੰ ਨਹੀਂ ਦਿੱਤੀ, ਨਾ ਹੀ ਇਤਿਹਾਸ ਵਿਚ ਉਹ ਥਾਂ ਦਿੱਤੀ ਹੈ ਜਿਸਦਾ ਉਹ ਅਸਲ ਵਿਚ ਹੱਕਦਾਰ ਹੈ।

ਕੂਕਾ ਸਾਹਿਤ ਦਾ ਪੰਜਾਬ ਦੇ ਸਭਿਆਚਾਰ, ਸਮਾਜ ਅਤੇ ਆਰਥਿਕ ਜੀਵਨ ਤੇ ਜੋ ਤਤਕਾਲੀਨ ਸਮੇਂ ਪ੍ਰਭਾਵ ਸੀ ਅਜੋਕੇ ਜੁੱਗ ਵਿਚ ਵੀ ਪ੍ਰਾਸੰਗਿਕ ਹੈ।

ਇਸ ਰਚਨਾ ਨੇ ਵਿਰਕ ਸਾਹਿਬ ਨੂੰ ਜਿੱਥੇ ਹਿਸਟੋਰੀਅਨ ਦੀ ਲਾਈਨ ਵਿਚ ਖੜ੍ਹਾ ਕਰ ਦਿੱਤਾ ਹੈ ਉਥੇ ਸਾਹਿਤਕ ਖੇਤਰ ਵਿਚ ਵੀ ਸੰਤ ਇੰਦਰ ਸਿੰਘ ਚੱਕਰਵਰਤੀ ਵਰਗੇ ਉੱਚ ਕੋਟੀ ਦੇ ਵਿਦਵਾਨਾਂ ਦੀ ਮੰਡਲੀ ਵਿਚ, ਸ਼ਾਮਿਲ ਕਰ ਦਿੱਤਾ ਹੈ।

ਕਿਤਾਬ ਦਾ ਟਾਈਟਲ ਬੇਹੱਦ ਆਕਰਸ਼ਕ ਹੈ। ਮਹਿੰਗਾਈ ਦੇ ਇਸ ਜੁੱਗ ਵਿਚ ਜਿੱਥੇ ਕੀਮਤਾਂ ਅਸਮਾਨ ਨੂੰ ਛੂਹ ਰਹੀਆਂ ਹਨ, ੪੮੮ ਪੰਨਿਆਂ ਦੀ ਪੁਸਤਕ ਦੀ ਕੀਮਤ ੫੭੦ ਰੁਪਏ ਕੋਈ ਜ਼ਿਆਦਾ ਨਹੀਂ।

ਵਿਰਕ ਸਾਹਿਬ ਨੂੰ ਬਹੁਤ-ਬਹੁਤ ਵਧਾਈ ਇਸ ਸ਼ਾਨਦਾਰ ਰਚਨਾ ਨੂੰ ਸਾਹਿਤ ਜਗਤ ਦੀ ਝੋਲੀ ਵਿਚ ਪਾਉਣ ਲਈ।

*—ਡਾ. ਦਰਸ਼ਨ ਸਿੰਘ, ਪ੍ਰਿੰਸੀਪਲ*
*ਰਾਜਿੰਦਰਾ ਇਨਸਟੀਚਿਊਟ ਆਫ*
*ਹੈਲਥ ਸਾਇੰਸਜ ਸਿਰਸਾ, ਹਰਿਆਣਾ*

ਪੁਸਤਕ ਦਾ ਨਾਂ : ਸਤਿਗੁਰੂ ਰਾਮ ਸਿੰਘ ਤੇ ਕੂਕਾ ਲਹਿਰ
ਲੇਖਕ : ਤਾਰਾ ਸਿੰਘ ਅਨਜਾਣ
ਪ੍ਰਕਾਸ਼ਕ : ਪ੍ਰਕਾਸ਼ਨ ਵਿਭਾਗ, ਭਾਰਤ ਸਰਕਾਰ, ਨਵੀਂ ਦਿੱਲੀ
ਮੁੱਲ : ੧੦੫ ਰੁਪਏ ਪੰਨੇ : ੧੯੪

ਪੰਜਾਬ ਵਿਚ ਸਮੇਂ ਸਮੇਂ ਤੇ ਜੋ. ਧਾਰਮਿਕ ਇਤਿਹਾਸਕ, ਰਾਜਨੀਤਕ, ਸਮਾਜਿਕ, ਸੱਭਿਆਚਾਰਕ ਅਤੇ ਸਾਹਿੱਤਕ ਲਹਿਰਾਂ ਪੈਦਾ ਹੁੰਦੀਆਂ ਰਹੀਆਂ ਹਨ, ਉਹਨਾਂ ਲਹਿਰਾਂ ਦੇ ਬਾਨੀਆਂ ਅਤੇ ਇਤਿਹਾਸ ਬਾਰੇ ਪੁਸਤਕਾਂ ਛਪ ਕੇ ਸਾਹਮਣੇ ਆਉਂਦੀਆਂ ਰਹਿੰਦੀਆਂ ਹਨ। ਪੰਜਾਬੀ ਦੇ ਜਾਣੇ ਪਛਾਣੇ ਵਾਰਤਕ ਲਿਖਾਰੀ ਤਾਰਾ ਸਿੰਘ ਅਨਜਾਣ ਰਚਿਤ ਨਵ-ਪ੍ਰਕਾਸ਼ਿਤ ਪੁਸਤਕ 'ਸਤਿਗੁਰੂ ਰਾਮ ਸਿੰਘ ਤੇ ਕੂਕਾ ਲਹਿਰ' ਵੀ ਇਸੇ ਹੀ ਸਿਲਸਿਲੇ ਦੀ ਇਕ ਕੜੀ ਹੈ ਜਿਸ ਵਿਚ ਉਹਨਾਂ ਨੇ ਸਤਿਗੁਰੂ ਰਾਮ ਸਿੰਘ ਅਤੇ ਕੂਕਾ ਲਹਿਰ ਬਾਰੇ ਸਿਲਸਿਲੇ ਵਾਰ ਪ੍ਰਮਾਣਿਕ ਬਿਊਰੇ ਪ੍ਰਸਤੁੱਤ ਕੀਤੇ ਹਨ।

ਤਾਰਾ ਸਿੰਘ ਅਨਜਾਣ ਨੇ ਇਸ ਪੁਸਤਕ ਨੂੰ ਵੱਖ-ਵੱਖ ਖੰਡਾਂ ਵਿਚ ਵੰਡਿਆ ਹੈ ਅਤੇ ਹਰ ਖੰਡ ਆਪਣੇ ਆਪ ਵਿਚ ਅੰਕੜਿਆਂ ਅਤੇ ਤੱਥਾਂ ਨਾਲ ਲਬਰੇਜ਼ ਹੈ ਤਾਂ ਜੋ ਇਤਿਹਾਸਕ ਦ੍ਰਿਸ਼ਟੀ ਤੋਂ ਕਿਸੇ ਕਿਸਮ ਦੀ ਕੋਈ ਭ੍ਰਾਂਤੀ ਜਾਂ ਕਿੰਤੂ-ਪ੍ਰੰਤੂ ਦੀ ਗੁੰਜਾਇਸ਼ ਨਾ ਰਹੇ। ਲੇਖਕ ਨੇ ਸਤਿਗੁਰੂ ਰਾਮ ਸਿੰਘ ਦੇ ਪਰਿਵਾਰਕ ਪਿਛੋਕੜ ਤੋਂ ਲੈ ਕੇ ਉਹਨਾਂ ਦੇ ਜੀਵਨ ਅਤੇ ਬਚਪਨ ਦਾ ਤਫ਼ਸੀਲੀ ਜ਼ਿਕਰ ਕਰਨ ਤੋਂ ਪਹਿਲਾਂ ਤਤਕਾਲੀਨ ਯੁੱਗ ਵਿਚ ਪੰਜਾਬ ਦੀ ਬਹੁਪੱਖੀ ਸੂਰਤ-ਇ-ਹਾਲ ਦਾ ਨਕਸ਼ਾ ਉਲੀਕਿਆ ਹੈ। ਉਪਰੰਤ ਅੰਗਰੇਜ਼ਾਂ ਦੀਆਂ ਗ਼ਲਤ ਨੀਤੀਆਂ ਅਤੇ ਕੁਟਿਲ ਨੀਤੀਆਂ ਦਾ ਵਿਰੋਧ ਕਰਨ ਵਾਲੇ ਸਤਿਗੁਰੂ ਰਾਮ ਸਿੰਘ ਨੂੰ ਲੇਖਕ ਨੇ ਇਕ ਅਜਿਹੀ ਸ਼ਖ਼ਸੀਅਤ ਦੇ ਰੂਪ ਵਿਚ ਚਿੱਤਰਿਆ ਹੈ ਜਿਨ੍ਹਾਂ ਨੇ ਇੱਕ ਸੱਚੇ-ਸੁੱਚੇ ਮਰਿਆਦਾਧਾਰੀ ਅਤੇ ਸਿੱਖੀ ਅਸੂਲਾਂ ਉਪਰ ਡਟ ਕੇ ਪਹਿਰਾ ਦਿੱਤਾ ਅਤੇ ਆਪਣੀ ਕੌਮ ਦੀ ਅਗਵਾਈ ਕੀਤੀ। ਕੂਕਾ ਜਥੇਬੰਦੀ, ਕੂਕਾ ਲਹਿਰ ਦਾ ਪ੍ਰਚਾਰ, ਇਸਤਰੀਆਂ ਦਾ ਮਾਣ ਵਧਾਇਆ, ਸਤਿਗੁਰੂ ਜੀ ਦੀ ਨਜ਼ਰਬੰਦੀ, ਉਚੇਰੀਆਂ ਉਡਾਣਾਂ ਲਈ ਪਰ ਤੋਲੇ, ਸ਼ਿਕਾਇਤਾਂ ਤੇ ਨਿਗਰਾਨੀ, ਕੂਕੇ ਤੇ ਕੌਮਾਂਤਰੀ ਸਾਂਝਾਂ, ਗਊਅਨ ਕੇ ਰਖਵਾਰੇ, ਸਾਕਾ ਮਾਲੇਰਕੋਟਲਾ, ਜਲਾਵਤਨੀ ਤੇ ਕੂਕਿਆਂ ਉਤੇ ਤਸ਼ੱਦਦ, ਚਾਨਣ ਨੇ ਵਿਹੜਾ ਰੁਸ਼ਨਾਇਆ ਅਤੇ ਜੰਗ ਜਾਰੀ ਰਹੀ' ਵਰਗੇ ਸੰਖੇਪ ਅਧਿਆਇਆਂ ਵਿਚ ਪੂਰੀ ਕੂਕਾ ਲਹਿਰ ਦਾ ਪੜਾਅ-ਦਰ-ਪੜਾਅ ਇਤਿਹਾਸ ਸਮੋਇਆ ਹੋਇਆ ਹੈ।

ਤਾਰਾ ਸਿੰਘ ਅਨਜਾਣ ਨੇ ਆਪਣੀ ਦੂਰਅੰਦੇਸ਼ੀ, ਖੋਜੀ ਬਿਰਤੀ ਅਤੇ ਪ੍ਰਪੱਕ ਲੇਖਣੀ ਦਾ ਸਬੂਤ ਦਿੰਦੇ ਹੋਏ ਇਸ ਪੁਸਤਕ ਵਿਚ ਥਾਂ-ਪੁਰ-ਥਾਂ ਧਾਰਮਿਕ ਗ੍ਰੰਥਾਂ, ਪ੍ਰਸਿੱਧ ਸ਼ਾਇਰਾਂ, ਵਿਦਵਾਨਾਂ, ਲਿਖਾਰੀਆਂ, ਚਿੰਤਕਾਂ ਅਤੇ ਤਤਕਾਲੀਨ ਉਚ-ਅਧਿਕਾਰੀਆਂ ਦੇ ਢੁੱਕਵੇਂ ਹਵਾਲੇ, ਟਿੱਪਣੀਆਂ ਅਤੇ ਅਖਾਣ-ਮੁਹਾਵਰੇ ਦੇ ਕੇ ਇਸ ਪੁਸਤਕ ਦੀ ਇਤਿਹਾਸਕ ਅਤੇ ਸਾਹਿੱਤਕ ਮਹੱਤਤਾ ਨੂੰ ਪ੍ਰਮਾਣਿਕ ਕੀਤਾ ਹੈ। ਪੱਛਮੀ ਅਤੇ ਭਾਰਤੀ ਸਮਕਾਲੀ ਇਤਿਹਾਸਕਾਰਾਂ ਦੀਆਂ ਰਾਵਾਂ ਅਤੇ ਰੈਫਰੈਂਸ ਵੀ ਇਸ ਪੁਸਤਕ ਵਿੱਚ ਅੰਕਿਤ ਕੀਤੇ ਗਏ ਹਨ। ਮਲੇਰਕੋਟਲਾ ਸਾਕੇ ਦੇ ਨਾਮਧਾਰੀ ਸ਼ਹੀਦਾਂ ਦੀ ਮੁਕੰਮਲ ਸੂਚੀ ਅਤੇ ਹੱਥ ਲਿਖਤਾਂ ਇਸ ਪੁਸਤਕ ਦੀ ਸਾਰਥਿਕਤਾ ਵਿਚ ਵਾਧਾ ਕਰਦੀਆਂ ਹਨ। ਸਤਿਗੁਰੂ ਰਾਮ ਸਿੰਘ ਅਤੇ ਕੂਕਾ ਲਹਿਰ ਨਾਲ ਸੰਬੰਧਤ ਹੋਰ ਸ਼ਖ਼ਸੀਅਤਾਂ ਅਤੇ ਤਾਰੀਖੀ ਘਟਨਾਵਾਂ ਨਾਲ ਸੰਬੰਧਤ ਰੰਗਦਾਰ ਅਤੇ ਚਿੱਟੇ-ਕਾਲੇ ਚਿੱਤਰ ਇਸ ਪੁਸਤਕ ਨੂੰ ਪੜ੍ਹਨ ਲਈ ਦਿਲਚਸਪੀ ਜਗਾਉਂਦੇ ਹਨ। ਸ੍ਰੀ ਬਲਬੀਰ ਮਾਧੋਪੁਰੀ ਦੁਆਰਾ ਸੰਪਾਦਿਤ ਇਸ ਪੁਸਤਕ ਦਾ ਕਵਰ ਡਿਜ਼ਾਈਨ ਜਸਵਿੰਦਰ ਸਿੰਘ ਵੱਲੋਂ ਤਿਆਰ ਕੀਤਾ ਗਿਆ ਹੈ। ਇਹ ਪੁਸਤਕ ਪੰਜਾਬੀ ਸਾਹਿਤ ਅਤੇ ਇਤਿਹਾਸ ਦੇ ਖੇਤਰਾਂ ਵਿੱਚ ਇਕੋ ਜਿੰਨਾ ਮੁੱਲ ਰੱਖਦੀ ਹੈ। ਪੁਸਤਕ ਦੀ ਸੁੰਦਰ ਪ੍ਰਕਾਸ਼ਨਾ ਲਈ ਪ੍ਰਕਾਸ਼ਨ ਵਿਭਾਗ, ਭਾਰਤ ਸਰਕਾਰ ਮੁਬਾਰਕ ਦਾ ਹੱਕਦਾਰ ਹੈ। ਜੇ ਸੰਬੰਧਤ ਅਦਾਰਾ ਇਸ ਪੁਸਤਕ ਦਾ ਅਨੁਵਾਦ ਹੋਰਨਾਂ ਭਾਰਤੀ ਭਾਸ਼ਾਵਾਂ ਵਿਚ ਵੀ ਕਰਵਾ ਦੇਵੇ ਤਾਂ ਸਾਹਿਤ ਪ੍ਰੇਮੀਆਂ ਅਤੇ ਇਤਿਹਾਸ ਦੇ ਖੋਜੀਆਂ ਲਈ ਲਾਹੇਵੰਦ ਹੋਵੇਗਾ।

*ਰਿਵੀਊਕਾਰ : ਦਰਸ਼ਨ ਸਿੰਘ ਆਸ਼ਟ (ਡਾ.)*
*ਪੰਜਾਬੀ ਯੂਨੀਵਰਸਿਟੀ ਕੈਂਪਸ, ਪਟਿਆਲਾ-੧੪੭ ੦੦੨*
*ਮੋਬਾਇਲ ਨੰ ੯੮੧੪੪-੨੩੭੦੩*

## ਸਿਰਮੌਰ ਸ਼ਾਇਰ ਡਾ. ਜਗਤਾਰ ਨੂੰ ਸ਼ਰਧਾਂਜਲੀਆਂ

ਸਿਰਮੌਰ ਸ਼ਾਇਰ, ਵਿਦਵਾਨ ਤੇ ਸਾਬਕਾ ਪ੍ਰਧਾਨ ਕੇਂਦਰੀ ਪੰਜਾਬੀ ਲੇਖਕ ਸਭ ਡਾ. ਜਗਤਾਰ ਦਾ ੧੧ ਅਪ੍ਰੈਲ ੨੦੧੦ ਅਰਬਨ ਅਸਟੇਟ ਫੇਸ-੧ ਦੇ ਸਿੰਘ ਸਭਾ ਗੁਰਦੁਆਰਾ ਵਿਖੇ ਸ਼ਰਧਾਂਜਲੀ ਸਮਾਰੋਹ ਕੀਤਾ ਗਿਆ। ਇਸ ਸਮੇਂ ਸ਼ਰਧਾਂਜਲੀ ਭੇਟ ਕਰਦਿਆਂ ਪ੍ਰੀਤਮ ਸਿੰਘ ਆਈ ਏ ਐਸ ਨੇ ਕਿਹਾ ਕਿ ਮੈਂ ਤੇ ਜਗਤਾਰ ਗੂੜੇ ਮਿੱਤਰ ਸਾਂ, ਉਹ ਜਿੱਥੇ ਵੀ ਜਾਂਦਾ ਸੀ, ਮੈਂ ਉਥੇ ਹੀ ਉਸ ਨੂੰ ਮਿਲਣ ਲਈ ਪਹੁੰਚ ਜਾਂਦਾ ਸੀ।

ਪ੍ਰੋ. ਜਸਵੰਤ ਸਿੰਘ ਵਿਰਦੀ ਨੇ ਕਿਹਾ ਕਿ ਮੈਂ ਤੇ ਜਗਤਾਰ ਨੇ ਹੁਸ਼ਿਆਰਪੁਰ ਕਾਲਜ 'ਚ ਇਕੱਠਿਆਂ ਪੜ੍ਹਾਇਆ ਤੇ ਸਾਡੀ ਸਾਂਝ ਆਖਰੀ ਸਮੇਂ ਤੱਕ ਨਿਭੀ ਹੈ। ਕੇ. ਕੇ ਬਹਿਲ ਨੇ ਕਿਹਾ ਕਿ ਮੈਂ ਫਰੀਦਾਬਾਦ ਤੋਂ ਪੰਜਾਬੀ ਪਰਚਾ 'ਪੂਜਾ' ਕੱਢਿਆ ਸੀ, ਜਿਸ ਦੇ ਸਲਾਹਕਾਰ ਡਾ. ਜਗਤਾਰ ਸਨ। ਕਰਨੈਲ ਸਿੰਘ ਨਿੱਝਰ ਨੇ ਕਿਹਾ ਕਿ ਅਸੀਂ ਸਾਰੇ ਦੋਸਤਾਂ ਨੂੰ ਡਾ. ਜਗਤਾਰ ਸੰਗ ਸਾਰੇ ਭਾਰਤ ਦੇ ਕਿਲੇ, ਮੰਦਰ ਦੇਖੇ ਤੇ ਹਰ ਸੂਬੇ ਦੇ ਸਭਿਆਚਾਰ ਨੂੰ ਪਹਿਚਾਨਣ ਦਾ ਵੀ ਯਤਨ ਕੀਤਾ। ਡਾ. ਜੁਗਿੰਦਰ ਸਿੰਘ ਪੁਆਰ ਨੇ ਕਿਹਾ ਕਿ ਜੋ ਜਗਤਾਰ ਦਾ ਕੀਤਾ ਕੰਮ ਛਪ ਨਹੀਂ ਸਕਿਆ, ਸਾਨੂੰ ਉਸ ਨੂੰ ਛਾਪਣਾ ਤੇ ਸੰਭਾਲਣਾ ਚਾਹੀਦਾ ਹੈ। ਸੁਰਜੀਤ ਪਾਤਰ ਨੇ ਕਿਹਾ ਕਿ ਜਗਤਾਰ ਨੇ ਜੋ ਵੀ ਲਿਖਿਆ ਹੈ ਲੋਕਾਂ ਦੇ ਨੇੜੇ ਰਹਿ ਕੇ ਲਿਖਿਆ ਹੈ, ਸਾਰਾ ਵਧੀਆ ਲਿਖਿਆ ਹੈ। ਪ੍ਰੋ. ਅਨੂਪ ਵਿਰਕ ਨੇ ਕਿਹਾ ਕਿ ਜਗਤਾਰ ਮੇਰਾ ਵਧੀਆ ਯਾਰ ਸੀ, ਜੋ ਕੇਂਦਰੀ ਸਭਾ ਨੂੰ ਹਰ ਵੇਲੇ ਅਗਵਾਈ ਦਿੰਦਾ ਸੀ।

ਇਸ ਸਮੇਂ ਡਾ. ਜਗਤਾਰ ਦੇ ਪਰਿਵਾਰਕ ਮੈਂਬਰ ਉਨ੍ਹਾਂ ਦੀ ਪਤਨੀ ਗੁਰਬਚਨ ਕੌਰ, ਬੇਟੀਆਂ ਡਾ. ਕੰਚਨ ਸਿੰਘ ਤੇ ਨੀਰਜ ਸਿੰਘ, ਡਾ. ਕਮਲਜੀਤ ਸਿੰਘ ਤੇ ਇੰਜੀਨੀਅਰ ਗੁਰਿੰਦਰ ਸਿੰਘ, ਭੈਣ ਪਵਿੱਤਰ ਕੌਰ, ਦੋਸਤ-ਮਿੱਤਰ ਤੇ ਰਿਸ਼ਤੇਦਾਰ ਹਾਜ਼ਰ ਸਨ। ਇਸ ਸਮੇਂ ਪ੍ਰੋ. ਅਵਤਾਰ ਜੌੜਾ, ਪ੍ਰੋ. ਪਿਆਰਾ ਸਿੰਘ ਭੋਗਲ, ਜਗਦੀਸ਼ ਸਿੰਘ ਵਰਿਆਮ, ਦੇਵ ਦਰਦ, ਹਰੀ ਸਿੰਘ ਤਰਕ, ਡਾ. ਸੁਖਵਿੰਦਰ ਸਿੰਘ ਰੰਧਾਵਾ, ਪ੍ਰਿੰਸੀਪਲ ਜਸਪਾਲ ਸਿੰਘ, ਡਾ. ਰਜਨੀਸ਼ ਬਹਾਦਰ, ਮੱਖਣ ਮਾਨ, ਕੁਲਦੀਪ ਸਿੰਘ, ਡਾ. ਭੁਪਿੰਦਰ ਕੌਰ, ਅਵਤਾਰ ਸਿੰਘ, ਸੁਸ਼ੀਲ ਦੋਸਾਂਝ, ਅਵਤਾਰ ਸਿੰਘ ਤਾਰੀ, ਸੁਲੱਖਣ ਸਰਹੱਦੀ, ਊਧਮ ਸਿੰਘ ਸ਼ਾਹੀ, ਸੁਰਜੀਤ ਜੱਜ, ਦਰਸ਼ਨ ਬੁੱਟਰ, ਜੈਨਿੰਦਰ ਚੌਹਾਨ, ਡਾ. ਗੁਰਲਾਲ ਸਿੰਘ, ਐਡਵੋਕੇਟ ਹਰਚਰਨ ਸਿੰਘ ਮਾਂਗਟ, ਡਾ. ਅਨੂਪ ਸਿੰਘ, ਸੁਖਦੇਵ ਸਿੰਘ ਪ੍ਰੇਮੀ, ਤਰਲੋਚਨ ਝਾਂਡੇ, ਚਮਕ ਸੁਰਜੀਤ ਗੁਰਦੀਪ ਢਿੱਲੋਂ, ਤਰਸੇਮ ਸਿੰਘ ਸਫਰੀ, ਪ੍ਰੋ. ਗੁਪਾਲ ਸਿੰਘ ਬੁੱਟਰ, ਹਰਵਿੰਦਰ, ਡਾ. ਗੁਰਇਕਬਾਲ ਸਿੰਘ, ਤਰਸੇਮ, ਮਿੰਦਰ, ਦੇਬੀ ਮਖਸੂਸਪੁਰੀ, ਡਾ. ਸਵਰਨ ਸਿੰਘ, ਪ੍ਰੋ. ਜਗੀਰ ਕਾਹਲੋਂ, ਡਾ. ਸੁਖਪਾਲ ਥਿੰਦ, ਸੰਤੋਖ ਦੁਲਾਹ, ਪ੍ਰਿੰ. ਮਹਿੰਦਰ ਸਿੰਘ ਭਟੋਏ, ਮਲਕੀਤ ਸਿੰਘ ਸਿੱਧੂ, ਅਵਤਾਰ ਸਿੰਘ ਬਿਲਿੰਗ, ਡਾ. ਸੁਹਿੰਦਰ ਬੀਰ, ਬਲਵੀਰ ਕੌਰ ਬਾਂਸਲ, ਹਰਵਿੰਦਰ ਭੰਡਾਲ, ਪ੍ਰੇਮ ਗੋਰਖੀ, ਰਾਜਿੰਦਰ ਪ੍ਰਦੇਸੀ, ਸੁਰਿੰਦਰ ਧੀਵਾ, ਸੁਖਵੰਤ ਪੱਟੀ, ਐਚ ਐਸ ਮਿਨਹਾਸ, ਨਾਜ਼ਰ ਸਿੰਘ ਕਿਸਾਨ ਆਗੂ, ਸੁਰਿੰਦਰ ਕੌਰ ਪ੍ਰਧਾਨ ਇਸਤਰੀ ਸਭਾ, ਮਨਪ੍ਰੀਤ ਸਿੰਘ ਬੱਲ, ਆਤਮਾ ਸਿੰਘ ਚਿੱਟੀ, ਚਰਨ ਸੀਚੇਵਾਲਵੀ, ਕੁਲਵਿੰਦਰ ਫੁੱਲ ਆਦਿ ਵੀ ਹਾਜ਼ਰ ਸਨ। ਸਟੇਜ ਦੀ ਸੇਵਾ ਕਰਨੈਲ ਸਿੰਘ ਨਿੱਝਰ ਨੇ ਨਿਭਾਈ। ਡਾ. ਸੁਖਦੇਵ ਸਿੰਘ ਸਿਰਸਾ ਨੇ ਸਾਰਿਆਂ ਦਾ ਧੰਨਵਾਦ ਕੀਤਾ। ਵੱਖ-ਵੱਖ ਸੰਸਥਾਵਾਂ ਵਲੋਂ ੪੦ ਤੋਂ ਵੱਧ ਸ਼ੋਕ ਮਤੇ ਪੜ੍ਹੇ ਗਏ।

## "ਬਸਤੀਵਾਦ, ਉੱਤਰ-ਬਸਤੀਵਾਦ ਅਤੇ ਸਾਹਿਤ" ਵਿਸ਼ੇ ਉਪਰ ਰਾਸ਼ਟਰੀ ਸੈਮੀਨਾਰ

ਨਵੀਂ ਦਿੱਲੀ - ਪੰਜਾਬੀ ਭਾਸ਼ਾ ਤੇ ਸਭਿਆਚਾਰ ਦੇ ਬਹੁਪੱਖੀ ਪ੍ਰਚਾਰ ਤੇ ਪ੍ਰਸਾਰ ਪ੍ਰਤਿ ਆਪਣੀ ਵਚਨ ਬੱਧਤਾ ਅਤੇ ਸੰਬੰਧਤ ਸਰਗਰਮੀਆਂ ਕਰਕੇ, ਦਿੱਲੀ ਯੂਨੀਵਰਸਿਟੀ ਦਾ ਪੰਜਾਬੀ ਵਿਭਾਗ ਇਨ੍ਹੀਂ ਦਿਨੀਂ ਭਰਪੂਰ ਚਰਚਾ ਦਾ ਵਿਸ਼ਾ ਹੈ। 'ਡਾ. ਹਰਿਭਜਨ ਸਿੰਘ ਯਾਦਗਾਰੀ ਭਾਸ਼ਣ' ਮਗਰੋਂ 'ਬਸਤੀਵਾਦ, ਉੱਤਰ-ਬਸਤੀਵਾਦ ਅਤੇ ਸਾਹਿਤ' ਵਿਸ਼ੇ ਉਪਰ ਇਸ ਵਿਭਾਗ ਵਲੋਂ ਪੰਜਾਬੀ ਅਕਾਦਮੀ, ਦਿੱਲੀ ਦੇ ਸਾਂਝੇ ਸਹਿਯੋਗ ਨਾਲ ਆਯੋਜਿਤ ਕੀਤਾ ਗਿਆ ਦੋ-ਰੋਜ਼ਾ ਰਾਸ਼ਟਰੀ ਸੈਮੀਨਾਰ, ਸਰੋਤਿਆਂ ਦੇ ਦਿਲਾਂ ਉਪਰ ਅਮਿੱਟ ਛਾਪ ਛੱਡ ਗਿਆ। ਆਰਟਸ ਫ਼ੈਕਲਟੀ ਦੇ ਮੌਜੂਦਾ ਡੀਨ ਅਤੇ ਸੰਸਕ੍ਰਿਤ ਵਿਭਾਗ ਦੇ ਮੁਖੀ ਪ੍ਰੋ. ਐੱਮ. ਐੱਮ ਅਗਰਵਾਲ (ਜਿਨ੍ਹਾਂ ਨੂੰ ਇਸ ਸੈਮੀਨਾਰ ਵਿਚ ਸਨਮਾਨਿਤ ਕੀਤਾ ਗਿਆ) ਨੇ ਇਸ ਸੈਮੀਨਾਰ ਨੂੰ 'ਗਿਆਨ ਦਾ ਮਹਾਯੱਗ' ਕਰਾਰ ਦਿੱਤਾ। ਸੈਮੀਨਾਰ ਦਾ ਆਗਾਜ਼ ਯੂਨੀਵਰਸਿਟੀ ਦੇ ਡੀਨ ਕਾਲਜਾਂ ਅਤੇ ਇਤਿਹਾਸ ਸ਼ਾਸਤਰੀ ਪ੍ਰੋ. ਨੈਨੇਜੋਤ ਲਹਿਰੀ ਨੇ ਆਪਣੇ

ਉਦਘਾਟਨੀ ਭਾਸ਼ਣ ਨਾਲ ਕੀਤਾ। ਆਪਣੇ ਭਾਸ਼ਣ ਵਿਚ ਉਨ੍ਹਾਂ ਨੇ ਸੰਬੰਧਤ ਵਿਸ਼ੇ ਉਪਰ ਕਈ ਅਹਿਮ ਅੰਤਰ-ਦ੍ਰਿਸ਼ਟੀਆਂ ਸਰੋਤਿਆਂ ਨਾਲ ਸਾਂਝੀਆਂ ਕੀਤੀਆਂ ਜੋ ਸੈਮੀਨਾਰ ਨੂੰ ਦਿਸ਼ਾ ਪ੍ਰਦਾਨ ਕਰਨ ਦੀਆਂ ਸੂਚਕ ਸਾਬਤ ਹੋਈਆਂ। ਇਸ ਮਗਰੋਂ, ਪ੍ਰਸਿੱਧ ਗ਼ਜ਼ਲਗੋ ਡਾ. ਜਗਤਾਰ ਦੇ ਅਕਾਲ ਚਲਾਣੇ 'ਤੇ ਦੁੱਖ ਦਾ ਪ੍ਰਗਟਾਵਾ ਕੀਤਾ ਗਿਆ। ਪੰਜਾਬੀ ਵਿਭਾਗ ਦੇ ਮੁਖੀ ਤੇ ਉੱਘੇ ਸਾਹਿਤ-ਚਿੰਤਕ ਡਾ. ਮਨਜੀਤ ਸਿੰਘ ਨੇ ਵਿਭਾਗ ਦੀਆਂ ਸਾਹਿਤਕ-ਸਭਿਆਚਾਰਕ ਤੇ ਅਕਾਦਮਕ ਸਰਗਰਮੀਆਂ ਉਪਰ ਭਰਪੂਰ ਰੌਸ਼ਨੀ ਪਾਈ। ਵਰਲਡ ਪੰਜਾਬੀ ਸੈਂਟਰ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਮੁੱਖ ਸਲਾਹਕਾਰ ਪ੍ਰੋ. ਅਮਰਜੀਤ ਸਿੰਘ ਗਰੇਵਾਲ ਨੇ 'ਬਸਤੀਵਾਦ, ਉੱਤਰ-ਬਸਤੀਵਾਦ ਅਤੇ ਸਾਹਿਤ' ਵਿਸ਼ੇ ਉਪਰ ਕੁੰਜੀਵਤ ਭਾਸ਼ਣ ਦੇ ਕੇ ਖ਼ੂਬ ਵਾਹ-ਵਾਹ ਖੱਟੀ। ਵਿਭਾਗ ਦੇ ਸਿਲਵਰ ਜੁਬਲੀ ਜਸ਼ਨਾਂ ਦੇ ਮੌਕੇ 'ਤੇ ਜਿਥੇ ਪ੍ਰੋ. ਲਹਿਰੀ, ਪ੍ਰੋ. ਅਗਰਵਾਲ, ਡਾ. ਨੂਰ ਦਾ ਉਚੇਚੇ ਤੌਰ 'ਤੇ ਸਨਮਾਣ ਕੀਤਾ ਗਿਆ, ਉਥੇ ਪ੍ਰੋ. ਕੁਲਜੀਤ ਸ਼ੈਲੀ ਨੂੰ ਵੀ, ਵਿਭਾਗ ਵਿਚ ਪੰਝੀ ਵਰ੍ਹੇ ਪੂਰੇ ਕਰਨ ਤੇ, ਡਿਸਟਿੰਗਵਿਸ਼ ਸਰਵਿਸ ਐਵਾਰਡ ਭੇਟ ਕੀਤਾ ਗਿਆ। ਸੈਮੀਨਾਰ ਦੀ ਕਾਰਵਾਈ ਨੂੰ ਡਾ. ਕੁਲਵੀਰ ਨੇ ਬਾਖ਼ੂਬੀ ਚਲਾਇਆ। ਸੈਮੀਨਾਰ ਦੇ ਉਦਘਾਟਨੀ ਸੈਸ਼ਨ ਦੀ ਪ੍ਰਧਾਨਗੀ ਰਾਸ਼ਟਰੀ ਸਾਹਿਤ ਅਕਾਦਮੀ ਦੇ ਉਪ-ਚੇਅਰਮੈਨ ਡਾ. ਸੁਤਿੰਦਰ ਸਿੰਘ ਨੂਰ ਨੇ ਕੀਤੀ। ਆਪਣੇ ਪ੍ਰਧਾਨਗੀ ਭਾਸ਼ਣ ਵਿਚ ਡਾ. ਨੂਰ ਨੇ ਸੈਮੀਨਾਰ ਦੇ ਮੁਖ ਥੀਮ ਦੀ ਸਾਰਥਕਤਾ ਉਪਰ ਅਰਥ ਭਰਪੂਰ ਟਿੱਪਣੀਆਂ ਕੀਤੀਆਂ ਅਤੇ ਵਿਭਾਗ ਦੇ ਉੱਜਲੇ ਭਵਿੱਖ ਦੀ ਕਾਮਨਾ ਕੀਤੀ।

ਸੈਮੀਨਾਰ ਦੇ ਪਹਿਲੇ ਸੈਸ਼ਨ ਵਿਚ ਡਾ. ਮਨਮੋਹਨ (ਬਠਿੰਡਾ) ਨੇ 'ਉੱਤਰ-ਬਸਤੀਵਾਦ ਦਾ ਸਿਧਾਂਤੀਕਰਨ' ਅਤੇ ਪ੍ਰੋ. ਜਸਵਿੰਦਰ ਸਿੰਘ (ਪਟਿਆਲਾ) ਨੇ 'ਬਸਤੀਵਾਦ, ਉੱਤਰ ਬਸਤੀਵਾਦ : ਸਭਿਆਚਾਰਕ ਸਮੱਸਿਆਕਾਰ' ਵਿਸ਼ੇ ਉਪਰ ਆਪੋ ਆਪਣੇ ਖੋਜ-ਪੱਤਰ ਪੇਸ਼ ਕੀਤੇ। ਇਸ ਸੈਸ਼ਨ ਦੀ ਪ੍ਰਧਾਨਗੀ ਡਾ. ਰਘਬੀਰ ਸਿੰਘ 'ਸਿਰਜਣਾ' (ਚੰਡੀਗੜ੍ਹ) ਨੇ ਕੀਤੀ। ਪੁਛੇ ਗਏ ਪ੍ਰਸ਼ਨਾਂ ਦੇ ਭਰੋਸੇਯੋਗ ਉੱਤਰ ਦਿੱਤੇ ਗਏ। ਡਾ. ਰਘਬੀਰ ਸਿੰਘ ਨੇ ਸੰਬੰਧਤ ਵਿਸ਼ੇ ਉਪਰ ਕਈ ਅਰਥ ਭਰਪੂਰ ਟਿੱਪਣੀਆਂ ਕੀਤੀਆਂ। ਦੂਸਰੇ ਸੈਸ਼ਨ ਦੇ ਅੰਤਰਗਤ ਡਾ. ਬਲਕਾਰ ਸਿੰਘ (ਮੁਕਤਸਰ) ਨੇ 'ਬਸਤੀਵਾਦ ਦੇ ਪ੍ਰਤੀਰੋਧ ਦਾ ਨਾਵਲੀ ਬਿਰਤਾਂਤ', ਪ੍ਰੋ. ਸਤਨਾਮ ਸਿੰਘ ਜੱਸਲ (ਬਠਿੰਡਾ) ਨੇ 'ਬਸਤੀਵਾਦ ਦਾ ਮੁੱਢਲਾ ਪੰਜਾਬੀ ਨਾਟਕ' ਅਤੇ ਪ੍ਰੋ. ਪਰਮਜੀਤ ਸਿੰਘ ਢੀਂਗਰਾ (ਮੁਕਤਸਰ) ਨੇ ਪੰਜਾਬੀ ਭਾਸ਼ਾ ਤੇ ਵਿਆਕਰਣ : ਬਸਤੀਵਾਦੀ ਤੇ ਉੱਤਰ-ਬਸਤੀਵਾਦੀ ਪਰਿਪੇਖ' ਵਿਸ਼ੇ ਉਪਰ ਖੋਜ-ਪੱਤਰ ਪੇਸ਼ ਕੀਤਾ। ਇਸ ਸੈਸ਼ਨ ਦੀ ਪ੍ਰਧਾਨਗੀ ਪੰਜਾਬੀ ਦੇ ਚਰਚਿਤ ਮਾਰਕਸਵਾਦੀ ਸਾਹਿਤ-ਚਿੰਤਕ ਡਾ. ਸੁਰਜੀਤ ਸਿੰਘ ਭੱਟੀ ਨੇ ਕੀਤੀ। ਆਪਣੇ ਮਖ਼ਸੂਸ ਅੰਦਾਜ਼ ਵਿਚ ਡਾ. ਭੱਟੀ ਨੇ, ਛੋਟੀਆਂ ਛੋਟੀਆਂ ਉਦਾਹਰਣਾਂ ਦੇ ਕੇ, ਸੰਬੰਧਤ ਵਿਸ਼ੇ ਉਪਰ ਚਲ ਰਹੇ ਸੰਵਾਦ ਨੂੰ ਅੱਗੇ ਤੋਰਿਆ।

ਅੱਗਲੇ ਦਿਨ ਦੇ ਤੀਜੇ ਸੈਸ਼ਨ ਵਿਚ ਡਾ. ਮਨਮੋਹਨ (ਅਫ਼ਗਾਨਿਸਤਾਨ) ਨੇ 'ਉੱਤਰ ਬਸਤੀਵਾਦ : ਕਿਉਂ ?', ਡਾ. ਸੰਗੀਤ ਹਾਂਡਾ (ਪਟਿਆਲਾ) ਨੇ 'ਉੱਤਰ-ਬਸਤੀਵਾਦ : ਸਿਧਾਂਤਕ ਪਰਿਪੇਖ' ਅਤੇ ਪ੍ਰੋ. ਰਜਿੰਦਰਪਾਲ ਬਰਾੜ ਨੇ 'ਨਵ-ਬਸਤੀਵਾਦ ਤੇ ਪੰਜਾਬੀ ਕਵਿਤਾ' ਵਿਸ਼ੇ ਉਪਰ ਖੋਜ-ਪੱਤਰ ਪੇਸ਼ ਕੀਤਾ। ਹਿੰਦੀ ਦੇ ਬਹੁ-ਚਰਚਿਤ ਵਿਦਵਾਨ ਪ੍ਰੋ. ਸੁਦੀਸ਼ ਪਚੌਰੀ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਸੈਮੀਨਾਰ ਦੇ ਵਿਸ਼ੇ ਦੀ ਸਾਰਥਕਤਾ ਨੂੰ ਬਾਖ਼ੂਬੀ ਉਭਾਰਿਆ ਅਤੇ ਮਨੁਸ਼ੀ ਪ੍ਰੇਮ ਚੰਦ ਦੀ ਕਾਹਣੀ 'ਯੇ ਦੇਸ਼ ਮੇਰਾ ਨਹੀਂ' ਦੇ ਹਵਾਲੇ ਨਾਲ ਸਾਰੇ ਸਵਾਲਾਂ ਦੇ ਜਵਾਬ ਬੜੇ ਸਹਿਜ ਰੂਪ ਵਿਚ ਦਿੱਤੇ। ਉਨ੍ਹਾਂ ਦੇ ਭਾਸ਼ਣ ਨੂੰ ਸਰੋਤਿਆਂ ਨੇ ਖ਼ੂਬ ਸਲਾਹਿਆ। ਚੌਥੇ ਸੈਸ਼ਨ ਵਿਚ ਪ੍ਰੋ. ਕੁਲਦੀਪ ਸਿੰਘ ਧੀਰ (ਪਟਿਆਲਾ) ਨੇ 'ਬਸਤੀਵਾਦ, ਉੱਤਰ ਬਸਤੀਵਾਦ : ਸਾਹਿਤਕ ਤੇ ਸਿਧਾਂਤ ਮਸਲੇ' ਅਤੇ ਡਾ. ਦਵਿੰਦਰ ਕੌਰ (ਇੰਗਲੈਂਡ) ਨੇ ਬਸਤੀਵਾਦ, ਉੱਤਰ ਬਸਤੀਵਾਦ : ਪ੍ਰਵਾਸੀ ਪੰਜਾਬੀ ਕਵਿਤਾ' ਵਿਸ਼ੇ ਉਪਰ ਖੋਜ-ਪੱਤਰ ਪੇਸ਼ ਕੀਤਾ। ਆਪਣੇ ਪ੍ਰਧਾਨਗੀ ਭਾਸ਼ਣ ਵਿਚ ਪ੍ਰੋ. ਸਤੀਸ਼ ਕੁਮਾਰ ਵਰਮਾ (ਪਟਿਆਲਾ) ਨੇ ਇਨ੍ਹਾਂ ਦੋਹਾਂ ਪਰਚਿਆਂ ਉਪਰ ਅਰਥ ਭਰਪੂਰ ਟਿੱਪਣੀਆਂ ਵੀ ਕੀਤੀਆਂ ਅਤੇ ਆਪਣੇ ਖੋਜ-ਪਤੱਰ ਦੇ ਨੁਕਤੇ ਵੀ ਸਪਸ਼ਟ ਕੀਤੇ। ਸੈਮੀਨਾਰ ਦੇ ਪੰਜਵੇਂ ਸੈਸ਼ਨ ਵਿਚ ਡਾ. ਜਸਪਾਲ ਕੌਰ ਨੇ 'ਬਸਤੀਵਾਦੀ ਦੌਰ ਦਾ ਪੰਜਾਬੀ ਗਦਰ ਕਾਵਿ' ਵਿਸ਼ੇ ਉਪਰ ਅਤੇ ਡਾ. ਮਨਜੀਤ ਸਿੰਘ ਨੇ 'ਬਸਤੀਵਾਦ, ਉੱਤਰ-ਬਸਤੀਵਾਦ: ਨਾਮਧਾਰੀ ਲਹਿਰ ਦੇ ਪ੍ਰਤੀਉੱਤਰ' ਵਿਸ਼ੇ ਉਪਰ ਖੋਜ-ਪੱਤਰ ਪੇਸ਼ ਕੀਤਾ। ਇੰਗਲੈਂਡ ਤੋਂ ਆਏ ਹਾਸ-ਵਿਅੰਗ ਸ਼ਾਇਰ ਜਨਾਬ ਨਿਰਮਲ ਸਿੰਘ ਕੰਧਾਲਵੀ ਨੇ 'ਮਾਡਰਨ ਮਿਰਜ਼ਾ' ਅਤੇ 'ਡੇਰਾਵਾਦ' ਉਪਰ ਕਟਾਖ਼ਸ਼ ਭਰਪੂਰ ਨਜ਼ਮਾਂ ਆਪਣੇ ਮਖ਼ਸੂਸ ਤਰੱਨੁਮ ਵਿਚ ਸੁਣਾ ਕੇ ਖ਼ੂਬ ਵਾਹ-ਵਾਹ ਖੱਟੀ। ਡਾ. ਜਗਬੀਰ ਸਿੰਘ ਨੇ ਆਪਣੇ ਪ੍ਰਧਾਨਗੀ ਭਾਸ਼ਣ ਰਾਹੀਂ ਬਸਤੀਵਾਦ ਤੇ ਉੱਤਰ-ਬਸਤੀਵਾਦ ਸੰਕਲਪਨਾਂ ਨੂੰ, ਪਹਿਲਾਂ ਪੜ੍ਹੇ ਗਏ ਪਰਚਿਆਂ ਦੇ ਹਵਾਲੇ ਨਾਲ ਸਪੱਸ਼ਟ ਕੀਤਾ

ਅਤੇ ਪੰਜਾਬੀ ਵਿਭਾਗ ਨੂੰ ਸੈਮੀਨਾਰ ਦੀ ਕਾਮਯਾਬੀ ਲਈ ਵਧਾਈ ਦਿੱਤੀ। ਸਮਾਪਨ ਸਮਾਰੋਹ ਵਿਚ ਡਾ. ਨਰਿੰਦਰ ਸਿੰਘ, ਡਾ. ਕੁਲਦੀਪ ਕੌਰ ਪਾਹਵਾ, ਡਾ. ਜਸਵਿੰਦਰ ਕੌਰ, ਡਾ. ਜਗਜੀਤ ਕੌਰ, ਪਰਸਿਸ ਸਿੰਘ, ਸ. ਜਸਵੰਤ ਸਿੰਘ ਜੱਸ, ਡਾ. ਵਨੀਤਾ, ਸੋਹਨ ਲਾਲ ਸੋਹਲ, ਡਾ. ਪ੍ਰਿਥਵੀਰਜ ਥਾਪਰ, ਡਾ. ਮੋਹਨਜੀਤ ਆਦਿ ਨੇ ਭਾਗ ਲਿਆ ਅਤੇ ਸੈਮੀਨਾਰ ਦੀ ਕਾਮਯਾਬੀ ਲਈ ਵਿਭਾਗ ਨੂੰ ਵਧਾਈਆਂ ਦਿੱਤੀਆਂ। ਧੰਨਵਾਦ ਦੇ ਸ਼ਬਦ ਡਾ. ਜਸਪਾਲ ਕੌਰ ਨੇ ਕਹੇ। ਪ੍ਰੋ. ਅਗਰਵਾਲ ਜੀ ਨੇ ਤਾਂ ਇਸ ਸੈਮੀਨਾਰ ਨੂੰ ਗਿਆਨ ਦਾ ਮਹਾਯੱਗ ਕਿਹਾ ਅਤੇ ਪੰਜਾਬੀ ਵਿਭਾਗ ਦੀ ਖ਼ੂਬ ਸਰਾਹਨਾ ਕੀਤੀ। ਇਸ ਸੈਮੀਨਾਰ ਵਿਚ ਅਧਿਆਪਕਾਂ, ਵਿਦਿਆਰਥੀਆਂ, ਲੇਖਕਾਂ ਤੇ ਰਿਸਰਚ ਸਕਾਲਰਾਂ ਨੇ ਵੱਡੀ ਗਿਣਤੀ ਵਿਚ ਹਿੱਸਾ ਲਿਆ।

## ਹਰਪ੍ਰੀਤ ਕੌਰ ਧੰਜੂ ਦੀ ਕਿਤਾਬ "ਬਦਲਦੀਆਂ ਰੁੱਤਾਂ" ਰਿਲੀਜ਼

ਮਲੋਟ-ਪੰਜਾਬੀ ਲੇਖਕ ਮੰਚ ਮਲੋਟ ਵਲੋਂ "ਪੁਸਤਕ ਰਿਲੀਜ਼ ਸਮਾਰੋਹ" ਗੌਰਮਿੰਟ ਗਰਲਜ਼ ਸੀਨੀਅਰ ਸੈਕੰਡਰੀ ਸਕੂਲ, ਮੰਡੀ ਹਰਜੀ ਰਾਮ, ਮਲੋਟ, 'ਚ ਆਯੋਜਿਤ ਕੀਤਾ ਗਿਆ। ਜਿਸ 'ਚ ਹਰਪ੍ਰੀਤ ਕੌਰ ਧੰਜੂ ਦੀ ਨਵ-ਪ੍ਰਕਾਸ਼ਤ ਪੁਸਤਕ "ਬਦਲਦੀਆਂ ਰੁੱਤਾਂ" (ਕਵਿਤਾਵਾਂ) ਪੰਜਾਬੀ ਦੇ ਨਾਮਵਰ ਸ਼ਾਇਰ ਡਾ. ਹਰਨੇਕ ਸਿੰਘ ਕੋਮਲ ਨੇ ਰਿਲੀਜ਼ ਕੀਤੀ। ਹਰਪ੍ਰੀਤ ਕੌਰ ਧੰਜੂ ਦੀ ਕਵਿਤਾ ਬਾਰੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਡਾ. ਕੋਮਲ ਨੇ ਕਿਹਾ ਕਿ ਹਰਪ੍ਰੀਤ ਨਿੱਜ ਤੋਂ ਬਾਹਰ ਨਿਕਲ ਕੇ ਆਪਣੇ ਆਲੇ-ਦੁਆਲੇ ਦੀ ਗੱਲ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਕਰਦੀ ਹੈ ਜਿਸਦੇ ਫਲਸਰੂਪ ਉਸ ਦੀ ਕਵਿਤਾ ਸਾਰਥਿਕਤਾ ਗ੍ਰਹਿਣ ਕਰਦੀ ਹੈ। ਪ੍ਰੋ. ਭੁਪਿੰਦਰ ਸਿੰਘ ਜੱਸਲ ਨੇ ਇਸ ਕਿਤਾਬ ਬਾਰੇ ਪੇਪਰ ਪੜ੍ਹਿਆ। ਪ੍ਰੋ. ਜੱਸਲ ਨੇ ਕਿਹਾ ਕਿ ਉਸ ਨੇ ਇੱਕੀਵੀਂ ਸਦੀ ਦੇ ਸੱਚ ਨੂੰ ਕਲਾਤਮਿਕ ਢੰਗ ਨਾਲ ਕਾਵਿ-ਰੂਪ 'ਚ ਰੂਪਾਂਤ੍ਰਿਤ ਕੀਤਾ ਹੈ। ਪੇਪਰ ਬਾਰੇ ਚਰਚਾ ਦਾ ਆਰੰਭ ਕਰਦਿਆਂ ਬਿਕਰਮਜੀਤ ਨੂਰ ਨੇ ਕਿਹਾ ਕਿ ਹਰਪ੍ਰੀਤ ਦੀ ਕਵਿਤਾ ਸਮਾਜਿਕ ਸਰੋਕਾਰਾਂ ਦੀ ਕਵਿਤਾ ਹੈ। ਇਸ ਤੋਂ ਇਲਾਵਾ, ਬਲਦੇਵ ਸਿੰਘ ਅਜ਼ਾਦ, ਸੁਦਰਸ਼ਨ ਜੱਗਾ, ਹਿੰਮਤ ਸਿੰਘ, ਸੁਖਦੇਵ ਮਠਾੜੂ ਤੇ ਕੰਵਲਜੀਤ ਕੌਰ ਨੇ ਵੀ ਆਪਣੇ ਵਿਚਾਰ ਪ੍ਰਗਟ ਕੀਤੇ।

ਇਸ ਸਮਾਰੋਹ ਦੌਰਾਨ ਪੰਜਾਬੀ ਲੇਖਕ ਮੰਚ, ਮਲੋਟ, ਵਲੋਂ ਇਕ ਸਨਮਾਨ-ਚਿੰਨ੍ਹ ਤੇ ਸ਼ਾਲ ਭੇਟ ਕਰ ਕੇ ਹਰਪ੍ਰੀਤ ਕੌਰ ਧੰਜੂ ਨੂੰ ਸਨਮਾਨਿਤ ਕੀਤਾ ਗਿਆ। ਸਮਾਗਮ ਦੀ ਪ੍ਰਧਾਨਗੀ ਪ੍ਰਿੰਸੀਪਲ ਸੁਰਿੰਦਰਪਾਲ ਕੌਰ ਨੇ ਕੀਤੀ। ਮੰਚ ਸੰਚਾਲਨ ਲੈਕਚਰਾਰ ਅਮਰਜੀਤ ਸਿੰਘ ਨੇ ਬਾਖ਼ੂਬੀ ਕੀਤਾ।

*ਗੁਰਵੰਤ ਸਿੰਘ*
*ਪ੍ਰੋਗਰਾਮ ਕੋ-ਆਰਡੀਨੇਟਰ*
*ਮਲੋਟ*

## ਸ. ਪਰਸ਼ੋਤਮ ਸਿੰਘ ਜਸਵਾਲ ਦਾ ਵਿਛੋੜਾ

ਜਲੰਧਰ ਦੇ ਇਕ ਬਹੁਤ ਸਾਊ ਨੇਕ ਭਲੇ ਪੁਰਸ਼ ਸ. ਪਰਸ਼ੋਤਮ ਸਿੰਘ ਜਸਵਾਲ ਮਿਤੀ ੪ ਅਪ੍ਰੈਲ ੨੦੧੦ ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਪਰਸ਼ੋਤਮ ਸਿੰਘ ਜੀ ਦਾ ਪਿਛਲਾ ਪਿੰਡ ਟਪਿਆਲਾ (ਨਾਰੋਵਾਲ-ਸਿਆਲਕੋਟ ਪਾਕਿਸਤਾਨ) ਸੀ ਅਤੇ ਉਹ ਸਵ. ਸ. ਦੀਵਾਨ ਸਿੰਘ ਜੀ ਦੇ ਸਪੁੱਤਰ ਸਨ। ਉਹ ਬਗੈਰ ਕਿਸੇ ਖਾਸ ਬੀਮਾਰੀ ਦੇ ਹੀ ਵਿਦਾਅ ਹੋ ਗਏ। ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ੧੨ ਅਪ੍ਰੈਲ ੨੦੧੦ ਸੋਮਵਾਰ ਨੂੰ ਪਾਇਆ ਗਿਆ। ਇਸ ਅਵਸਰ ਤੇ ਸੰਤ ਬਲਬੀਰ ਸਿੰਘ, ਸੁਰਿੰਦਰ ਸਿੰਘ ਅਤੇ ਜਥੇਦਾਰ ਸੁਰਿੰਦਰ ਸਿੰਘ ਛਿੰਦਾ ਨੇ ਵੈਰਾਗ ਮਈ ਕੀਰਤਨ ਕੀਤਾ ਅਤੇ ਬਸਤੀ ਬੂਰੇ ਖਾਂ ਜਲੰਧਰ ਦੇ ਨਾਮਧਾਰੀ ਗੁਰਦੁਆਰੇ ਦੇ ਗ੍ਰੰਥੀ ਜੁਗਿੰਦਰ ਸਿੰਘ ਨੇ ਕਥਾ ਕੀਤੀ। ਸਾਬਕਾ ਮੰਤਰੀ ਪੰਜਾਬ ਸ੍ਰੀ ਅਵਤਾਰ ਹੈਨਰੀ ਅਤੇ ਵਰਿਆਮ ਸੰਪਾਦਕ ਸ. ਜਗਦੀਸ਼ ਸਿੰਘ ਨੇ ਸ਼ਰਧਾਂਜਲੀ ਅਰਪਿਤ ਕੀਤੀ ਭੋਗ ਉਪਰੰਤ ਲੰਗਰ ਗੁਰੂ ਕਾ ਵਰਤਿਆ। ਪਰਸ਼ੋਤਮ ਸਿੰਘ ਜੀ ਜਥੇਦਾਰ ਹਜ਼ਾਰਾ ਸਿੰਘ ਜੀ ਜਲੰਧਰ ਦੇ ਭਤੀਜੇ ਸਨ। ਇਸ ਅਵਸਰ ਤੇ ਦੂਰ ਨੇੜਿਓਂ ਰਿਸ਼ਤੇਦਾਰ ਮਿਤਰ, ਸਨੇਹੀ ਭਾਰੀ ਤਾਦਾਦ ਵਿਚ ਹਾਜ਼ਰ ਸਨ। ਜਸਵਾਲ ਪਰਿਵਾਰ ਵਿਚ ਪਰਸ਼ੋਤਮ ਸਿੰਘ ਦੇ ਭਰਾ ਸਵਰਨ ਸਿੰਘ, ਹਰਜੀਤ ਸਿੰਘ ਕੁਲਵੰਤ ਸਿੰਘ ਅਤੇ ਸਪੁਤਰ ਗੁਰਮੀਤ ਸਿੰਘ ਅਤੇ ਬਲਜੀਤ ਸਿੰਘ ਵੱਲੋਂ ਆਈਆਂ ਸੰਗਤਾਂ ਦੀ ਪ੍ਰੇਮ ਨਾਲ ਸੇਵਾ ਕੀਤੀ। ਅਤੇ ਧਰਮ ਕਾਰਜਾਂ ਲਈ ਮਾਇਆ ਅਰਪਿਤ ਕੀਤੀ ਗਈ। ਅੰਤ ਵਿਚ ਸ. ਦੀਪ ਸਿੰਘ ਸਕੱਤਰ ਨੇ ਸਭ ਦਾ ਧੰਨਵਾਦ ਕੀਤਾ।

## ਬੀਬੀ ਅਮਰਜੀਤ ਕੌਰ ਜੰਮੂ

ਜੰਮੂ ਨਿਵਾਸੀ ਬੀਬੀ ਅਮਰਜੀਤ ਕੌਰ ਸੁਪਤਨੀ ਸ. ਸੰਤੋਖ ਸਿੰਘ ਜੀ ਪਿਛਲੇ ਦਿਨੀਂ ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ। ਬੀਬੀ ਜੀ ਸਵ. ਸੰਤ ਸੇਵਾ ਸਿੰਘ ਪਨਵ (ਦਿੱਲੀ) ਦੀ ਸਪੁਤਰੀ ਸਨ ਅਤੇ ਸੰਤ ਬ੍ਰਦਰਜ਼ ਜੰਮੂ ਵਾਲੇ ਸੰਤ ਬੰਤਾ ਸਿੰਘ (ਖਾਰੇਵਾਲੇ) ਦੀ ਨੂੰਹ ਸਨ ਅਤੇ ਦਿਲੀ ਦੇ ਸੂਬਾ ਅਰਵਿੰਦਰ ਸਿੰਘ ਜੀ ਦੀ ਸੱਸ ਮਾਤਾ ਸਨ। ਬੀਬੀ ਜੀ ਦੀ ਜੀਵ ਆਤਮਾ ਨਮਿਤ ਪਾਠ ਦੇ ਭੋਗ ਸਮੇਂ ਭਾਰੀ ਇਕੱਠ ਹੋਇਆ ਜੋ ਮੇਲੇ

ਦਾ ਰੂਪ ਧਾਰ ਗਿਆ। ਸ੍ਰੀ ਭੈਣੀ ਸਾਹਿਬ ਤੋਂ ਆਏ ਪਾਠੀ ਸਿੰਘ ਜਥੇਦਾਰ ਗੁਰਸੇਵ ਸਿੰਘ ਹੋਰਾਂ ਹਰ ਸ਼ਾਮ ਨੂੰ ਕਥਾ ਕੀਤੀ...ਭੋਗ ਵਾਲੇ ਦਿਨ ਘਰ ਵਿਚ ਆਸਾ ਦੀ ਵਾਰ ਦਾ ਕੀਰਤਨ ਹੋਇਆ ਅਤੇ ਖੁਲੇ ਪੰਡਾਲ ਵਿਚ ਪਾਠਾਂ ਦੇ ਭੋਗ ਪਾਏ ਗਏ। ਪਹਿਲਾਂ ਜਥੇਦਾਰ ਧਰਮ ਸਿੰਘ ਹੋਰਾਂ ਕੀਰਤਨ ਕੀਤਾ ਅਤੇ ਬਾਦ ਵਿਚ ਸ਼੍ਰੋਮਣੀ ਨਾਮਧਾਰੀ ਪਰਚਾਰਕ ਜਥੇਦਾਰ ਸੇਵਾ ਸਿੰਘ ਦਿੱਲੀ ਵਾਲਿਆਂ ਦੀਵਾਨ ਲਾ ਕੇ ਜਨਮ ਮਰਨ ਦੇ ਗੇੜ ਅਤੇ ਭਾਣਾ ਮੰਨਣ ਦੀ ਭਰਪੂਰ ਵਿਆਖਿਆ ਕੀਤੀ। ਨਾਲ ਹੀ ਉਹਨਾਂ ਜੰਮੂ ਵਾਲੇ ਪਰਿਵਾਰ ਦਾ ਇਤਿਹਾਸਕ ਪਛੋਕੜ ਬਾਖੂਬੀ ਬਿਆਨ ਕੀਤਾ। ਜਥੇਦਾਰ ਜੀ ਬਾਦ ਵਰਿਆਮ ਸੰਪਾਦਕ ਜਗਦੀਸ਼ ਸਿੰਘ ਨੇ ਭਾਵ ਭਿੰਨੀ ਸ਼ਰਧਾਂਜਲੀ ਭੇਟ ਕੀਤੀ। ਸ. ਕਰਮ ਸਿੰਘ ਜੀ ਰਿਟਾਇਰਡ ਖੇਤੀਬਾੜੀ ਅਫਸਰ ਨੇ ਸਾਰੀ ਕਾਰਵਾਈ ਦਾ ਵਿਉਂਤਬੰਦੀ ਕੀਤੀ ਅਤੇ ਸੂਬਾ ਸੁਖਦੇਵ ਸਿੰਘ ਜੰਮੂ ਅਤੇ ਸੂਬਾ ਅਰਵਿੰਦਰ ਸਿੰਘ ਦਿੱਲੀ ਨੇ ਇਸ ਭਾਰੀ ਸਮਾਗਮ ਵਿਚ ਹਰ ਪ੍ਰਕਾਰ ਦੀ ਅਗਵਾਈ ਕੀਤੀ। ਧਰਮ ਕਾਰਜਾਂ ਲਈ ਭਾਰੀ ਮਾਇਆ ਅਰਦਾਸ ਕੀਤੀ ਗਈ।

## ਸੰਸਦ ਮੈਂਬਰ ਬਣੇ ਜੈਸੂਰੀਆ

ਕੋਲੰਬੋ-ਕ੍ਰਿਕਟ ਦੇ ਮੈਦਾਨ 'ਤੇ ਆਪਣੀ ਆਤਿਸ਼ੀ ਖੇਡ ਨਾਲ ਗੇਂਦਬਾਜ਼ਾਂ ਨੂੰ ਦਹਿਲਾਉਣ ਵਾਲੇ ਸ੍ਰੀਲੰਕਾ ਦੇ ਹਰਫਨਮੌਲਾ ਸਨਤ ਜੈਸੂਰੀਆ ਨੇ ਦੱਖਣ ਦੇ ਮਤਾਰਾ ਜ਼ਿਲ੍ਹੇ ਦੇ ਸੰਸਦੀ ਖੇਤਰ 'ਚ ਭਾਰੀ ਵੋਟਾਂ ਨਾਲ ਜਿੱਤ ਦਰਜ ਕਰਨ ਨਾਲ ਹੀ ਪਹਿਲੀ ਵਾਰ ਸੰਸਦ ਮੈਂਬਰ ਬਣਨ ਦਾ ਗੌਰਵ ਹਾਸਲ ਕਰ ਲਿਆ ਹੈ। ਜਿਸ ਸਮੇਂ ਇਹ ਚੋਣ ਨਤੀਜੇ ਆਏ, ਉਸ ਸਮੇਂ ਉਹ ਭਾਰਤ 'ਚ ਇੰਡੀਅਨ ਪ੍ਰੀਮੀਅਰ ਲੀਗ 'ਚ ਮੁੰਬਈ ਇੰਡੀਅਨਜ਼ ਦਾ ਮੈਚ ਖੇਡਣ ਦੀਆਂ ਤਿਆਰੀਆਂ 'ਚ ਜੁੱਟੇ ਹੋਏ ਸਨ। ਜੈਸੂਰੀਆ ਨੂੰ ਉਨ੍ਹਾਂ ਦੀ ਗੈਰ-ਹਾਜ਼ਰੀ 'ਚ ਜੇਤੂ ਐਲਾਨਿਆ ਗਿਆ। ਉਨ੍ਹਾਂ ਰਾਸ਼ਟਰਪਤੀ ਮਹਿੰਦਾ ਰਾਜਪਕਸੇ ਦੀ ਸੱਤਾਧਾਰੀ ਯੂਨਾਈਟਿਡ ਪੀਪਲਜ਼ ਫਰੀਡਮ ਪਾਰਟੀ ਦੀ ਟਿਕਟ ਤੋਂ ਚੋਣ ਲੜੀ ਸੀ।

## ਭਾਰਤੀ ਰਾਜ ਸਭਾ ਵਿਚ ੧੦੦ ਮੈਂਬਰ ਕਰੋੜਪਤੀ

ਨਵੀਂ ਦਿੱਲੀ-ਸੰਸਦ 'ਚ ਬੁੱਧੀਜੀਵੀਆਂ ਦਾ ਸਦਨ ਕਹਾਉਣ ਵਾਲੀ ਰਾਜ ਸਭਾ ਵਿਚ ਇਸ ਵੇਲੇ ਤਕਰੀਬਨ ਸੌ ਕਰੋੜਪਤੀ ਮੈਂਬਰ ਹਨ। ਮਹਾਰਾਸ਼ਟਰ ਤੋਂ ਆਜ਼ਾਦ ਮੈਂਬਰ ਵਜੋਂ ਚੁਣ ਕੇ ਸਦਨ ਵਿਚ ਪਹੁੰਚੇ ਰਾਹੁਲ ਬਜਾਜ ਦੀ ੩੦੦ ਕਰੋੜ ਰੁਪਏ ਦੀ ਚੱਲ-ਅਚੱਲ ਜਾਇਦਾਦ ਹੈ ਅਤੇ ਉਹ ਸਭ ਤੋਂ ਅਮੀਰ ਮੈਂਬਰ ਹਨ।

ਦੁਨੀਆ ਭਰ ਦੇ ਤਕਰੀਬਨ ੧੨੦੦ ਗੈਰ-ਸਰਕਾਰੀ ਸੰਗਠਨਾਂ ਦੇ ਟਰੱਸਟ-ਐਸੋਸੀਏਸ਼ਨ ਆਫ ਡੈਮੋਕ੍ਰੇਟਿਕ ਰਿਫਾਰਮਸ ਐਂਡ ਨੈਸ਼ਨਲ ਇਲੈਕਸ਼ਨ ਵਾਚ ਵਲੋਂ ਕੀਤੇ ਗਏ ਪਿਛਲੇ ਵਿਸ਼ਲੇਸ਼ਣ ਅਨੁਸਾਰ ਬਜਾਜ ਨੇ ੩੦੦ ਕਰੋੜ ਰੁਪਏ ਤੋਂ ਵੱਧ ਚੱਲ-ਅਚੱਲ ਦਾ ਜਾਇਦਾਦ ਦਾ ਐਲਾਨ ਕੀਤਾ ਹੈ। ਇਸ ਤੋਂ ਬਾਅਦ ਜਨਤਾ ਦਲ (ਐੱਸ) ਦੇ ਮੈਂਬਰ ਐੱਮ. ਏ. ਐੱਮ. ਰਾਮਾ ਸਵਾਮੀ ਨੇ ੨੭੮ ਕਰੋੜ ਰੁਪਏ ਅਤੇ ਕਾਂਗਰਸ ਦੇ ਟੀ. ਸੂਬਾ ਰਾਮੀ ਰੈੱਡੀ ਨੇ ੨੭੨ ਕਰੋੜ ਰੁਪਏ ਦੀ ਜਾਇਦਾਦ ਦਾ ਐਲਾਨ ਕੀਤਾ ਹੈ। ੩੩ ਕਰੋੜਪਤੀ ਮੈਂਬਰ ਕਾਂਗਰਸ ਦੇ ਅਤੇ ੨੧ ਭਾਜਪਾ ਦੇ ਹਨ, ਜਦਕਿ ੭ ਸਮਾਜਵਾਦੀ ਪਾਰਟੀ ਦੇ। ਅੰਕੜਿਆਂ ਅਨੁਸਾਰ ਸਮਾਜਵਾਦੀ ਪਾਰਟੀ ਜਯਾ ਬੱਚਨ ਕੋਲ ੨੧੫ ਕਰੋੜ ਰੁਪਏ ਅਤੇ ਸਪਾ 'ਚੋਂ ਕੱਢੇ ਗਏ ਅਮਰ ਸਿੰਘ ਕੋਲ ੭੯ ਕਰੋੜ ਰੁਪਏ ਦੀ ਜਾਇਦਾਦ ਹੈ।

ਰਾਜ ਸਭਾ ਦੇ ੨੧੯ ਮੈਂਬਰਾਂ ਨੇ ਆਪਣੀ ਚੋਣ ਸਮੇਂ ਹਲਫਨਾਮੇ ਵਿਚ ਇਹ ਜਾਣਕਾਰੀ ਦਿੱਤੀ ਸੀ, ਜਿਸ ਨੂੰ ਸੂਚਨਾ ਦੇ ਅਧਿਕਾਰ ਅਧੀਨ ਹਾਸਿਲ ਕੀਤਾ ਗਿਆ। ਅੰਕੜਿਆਂ ਅਨੁਸਾਰ ਕੁਲ ੯੮ ਐੱਮ. ਪੀਜ਼ ਕੋਲ ਕਰੋੜਾਂ ਰੁਪਏ ਦੀ ਜਾਇਦਾਦ ਹੈ। ਇਸ ਤੋਂ ਇਲਾਵਾ ੩੭ ਐੱਮ. ਪੀਜ਼ ਵਿਰੁੱਧ ਅਪਰਾਧਿਕ ਮਾਮਲੇ ਚੱਲ ਰਹੇ ਹਨ, ਜਿਨ੍ਹਾਂ ਵਿਚੋਂ ੭ ਐੱਮ. ਪੀਜ਼ ਕਾਂਗਰਸ ਦੇ ਹਨ। ੬ ਐੱਮ. ਪੀਜ਼ ਭਾਜਪਾ, ੪ ਭਾਜਪਾ ਦੇ ਅਤੇ ੪ ਸ਼ਿਵ ਸੈਨਾ ਦੇ ਹਨ।

ਦਿਲਚਸਪ ਗੱਲ ਇਹ ਹੈ ਕਿ ੨ ਰਾਜ ਸਭਾ ਮੈਂਬਰਾਂ ਨੇ ਆਪਣੀ ਜਾਇਦਾਦ ਜ਼ੀਰੋ ਐਲਾਨੀ ਹੈ, ਜਿਸ ਵਿਚ ਭਾਜਪਾ ਦੇ ਡੀ. ਰਾਜਾ ਅਤੇ ਮਾਕਪਾ ਦੇ ਸੁਮਨ ਪਾਠਕ ਸ਼ਾਮਲ ਹਨ।

ਮਾਕਪਾ ਦੀ ਐੱਮ. ਪੀ. ਵਰਿੰਦਾ ਕਾਰਤ ਨੇ ਆਪਣੀ ਜਾਇਦਾਦ ੧ ਲੱਖ ੭੪ ਹਜ਼ਾਰ ਰੁਪਏ ਅਤੇ ਆਰ. ਐੱਸ. ਪੀ. ਦੇ ਅਵਨੀ ਰਾਏ ਨੇ ੭੨ ਹਜ਼ਾਰ ਰੁਪਏ ਦੀ ਜਾਇਦਾਦ ਐਲਾਨੀ ਹੈ।

ਜੱਗ-ਬਾਣੀ ੧੨-੪-੨੦੧੦

## ਦੂਜਾ ਪ੍ਰੀਤਮ ਸਿੰਘ 'ਕਾਸਦ' ਯਾਦਗਾਰੀ ਐਵਾਰਡ ਸ਼ਾਇਰ ਫ਼ਕੀਰ ਚੰਦ ਤੁਲੀ (ਜਲੰਧਰੀ) ਨੂੰ

ਨਵੀਂ ਦਿੱਲੀ-ਸਪਤ ਸ੍ਰਿੰਗ ਅੰਤਰ-ਰਾਸ਼ਟਰੀ ਪੰਜਾਬੀ ਕਵੀ ਸਭਾ ਵਲੋਂ ਕੇਂਦਰੀ ਪੰਜਾਬੀ ਸਾਹਿਤ ਸੰਮੇਲਨ (ਰਜਿ.) ਅਤੇ ਪੰਜਾਬੀ ਅਕਾਦਮੀ, ਦਿੱਲੀ ਦੇ ਸਾਂਝੇ ਸਹਿਯੋਗ ਨਾਲ ਆਯੋਜਿਤ ਇਕ ਮਾਣਮੱਤੇ ਤੇ ਸ਼ਾਨਦਾਰ ਸਾਹਿਤਕ-ਸਮਾਗਮ ਵਿਚ ਦੂਜਾ ਪ੍ਰੀਤਮ ਸਿੰਘ 'ਕਾਸੰਦ' ਯਾਦਗਾਰੀ ਐਵਾਰਡ

ਪੰਜਾਬੀ ਦੇ ਅਜ਼ੀਮ ਤੇ ਜ਼ਹੀਨ ਸ਼ਾਇਰ ਜਨਾਬ ਫ਼ਕੀਰ ਚੰਦ ਤੁਲੀ (ਜਲੰਧਰੀ) ਨੂੰ ਦਿੱਤਾ ਗਿਆ। ਇਹ ਸਮਾਗਮ ਤਿੰਨ ਭਾਗਾਂ ਵਿਚ ਵੰਡਿਆ ਹੋਇਆ ਸੀ। ਪਹਿਲੇ ਭਾਗ ਵਿਚ ਸੰਮੇਲਨ ਦੇ ਪ੍ਰਧਾਨ ਅਤੇ ਉੱਘੇ ਸਾਹਿਤ-ਚਿੰਤਕ ਡਾ. ਮਨਜੀਤ ਸਿੰਘਨੇ ਸ. ਪ੍ਰੀਤਮ ਸਿੰਘ 'ਕਾਸਦ' ਦੀ ਸ਼ਾਇਰੀ ਅਤੇ ਉਨ੍ਹਾਂ ਦੇ ਪੰਜਾਬੀ ਸਾਹਿਤ-ਸਭਿਆਚਾਰ ਨੂੰ ਦਿੱਤੇ ਬਹੁਮੁੱਲੇ ਯੋਗਦਾਨ ਉਪਰ ਬਹੁਤ ਹੀ ਅਰਥ ਭਰਪੂਰ ਟਿੱਪਣੀਆਂ ਕੀਤੀਆਂ ਅਤੇ ਬਹੁ-ਸਨਮਾਨਿਤ ਸ਼ਾਇਰ ਤੇ ਕਵੀ ਸਭਾ ਦੇ ਜਨਰਲ ਸਕੱਤਰ ਅਮਰਜੀਤ ਸਿੰਘ 'ਅਮਰ' ਨੇ ਕਾਸਦ ਜੀ ਨਾਲ ਬਿਤਾਏ ਦਿਨਾਂ ਦੀਆਂ ਯਾਦਾਂ ਤਾਜ਼ਾ ਕੀਤੀਆਂ ਅਤੇ ਕਿਹਾ ਕਿ ਕਾਸਦ ਵਰਗੇ ਇਨਸਾਨ ਕਦੀਂ ਕਦਾਈਂ ਹੀ ਪੈਦਾ ਹੋਇਆ ਕਰਦੇ ਹਨ। ਇਸ ਭਾਗ ਦੇ ਮੁੱਖ ਮਹਿਮਾਨ ਸ. ਪੁਸ਼ਪਿੰਦਰ ਸਿੰਘ (ਮੈਂਬਰ, ਦਿੱਲੀ ਸਰਕਾਰ ਘੱਟ ਗਿਣਤੀ ਕਮਿਸ਼ਨ) ਨੇ ਜਿਥੇ ਵਧਾਈ ਦੇ ਸ਼ਬਦ ਕਹੇ ਉਥੇ ਸਾਲ ੨੦੧੧ ਵਿਚ ਸ਼ੁਰੂ ਹੋਣ ਵਾਲੀ ਮਰਦਮਸ਼ੁਮਾਰੀ ਲਈ ਲਾਮਬੰਦ ਹੋਣ ਦਾ ਸੰਦੇਸ਼ ਦਿੱਤਾ। ਵਿਸ਼ੇਸ਼ ਮਹਿਮਾਨ ਸ. ਤੇਜਪਾਲ ਸਿੰਘ (ਚੇਅਰਮੈਨ, ਸੁਖੋ ਖ਼ਾਲਸਾ ਸੀਨੀ. ਸਕੈ. ਸਕੂਲ) ਨੇ ਵੀ ਇਸੇ ਤਰਜ਼ 'ਤੇ ਪੰਜਾਬੀ ਮਾਂ-ਬੋਲੀ ਲਈ ਸਮਰਪਿਤ ਭਾਵਨਾ ਨਾਲ ਕੰਮ ਕਰਨ ਲਈ ਆਪਣਾ ਪ੍ਰਵਚਨ ਪੇਸ਼ ਕੀਤਾ। ਇਸ ਬੈਠਕ ਦੀ ਪ੍ਰਧਾਨਗੀ ਕਰ ਰਹੇ ਪ੍ਰਸਿੱਧ ਸਿੱਖ ਇਤਿਹਾਸਕਾਰ ਪ੍ਰੋ. ਹਰਮੋਹਿੰਦਰ ਸਿੰਘ (ਚੇਅਰਮੈਨ, ਗੁਰੂ ਤੇਗ਼ ਬਹਾਦਰ ਇੰਸਟੀਚਿਊਟ ਆਫ਼ ਟੈਕਨਾਲੋਜੀ) ਨੇ ਸੰਮੇਲਨ ਤੇ ਸਪਤ-ਸ੍ਰਿੰਗ ਕਵੀ ਸਭਾ ਦੇ ਅਹੁਦੇਦਾਰਾਂ ਦੀ ਰੱਜ ਕੇ ਪ੍ਰਸੰਸਾ ਕੀਤੀ। ਸਰਦਾਰਨੀ ਦਲੀਪ ਕੌਰ (ਧਰਮ ਸੁਪਤਨੀ ਸਵ. ਕਾਸਦ ਜੀ) ਦੀ ਹਾਜ਼ਰੀ ਵਿਚ ਅਤੇ ਸ. ਉੱਜਲ ਸਿੰਘ ਸਾਹਨੀ (ਜਾਪਾਨ) ਜੀ ਦੇ ਸਹਿਯੋਗ ਨਾਲ ਜਨਾਬ ਫ਼ਕੀਰ ਚੰਦ ਤੁਲੀ (ਜਲੰਧਰੀ) ਜੀ ਨੂੰ ਇਨ੍ਹਾਂ ਸਾਰੇ ਪਤਵੰਤੇ ਸੱਜਣਾਂ ਦੇ ਕਰ ਕਮਲਾਂ ਨਾਲ ਦੂਜਾ ਪ੍ਰੀਤਮ ਸਿੰਘ ਕਾਸਦ ਯਾਦਗਾਰੀ ਐਵਾਰਡ ਭੇਟ ਕੀਤਾ ਗਿਆ। ਇਸ ਮੌਕੇ 'ਤੇ ਕਾਸਦ ਪਰਿਵਾਰ ਦੇ ਹੋਰ ਵੀ ਬਹੁਤ ਸਾਰੇ ਮੈਂਬਰ ਮੌਜੂਦ ਸਨ।

## ਪੂਨੇ ਦੇ ਸ਼ਿਕਲੀਕਰ ਸਮਾਜ ਵਲੋਂ ਚੁੱਕਿਆ ਸ਼ਲਾਘਾਯੋਗ ਕਦਮ

ਨਾਂਦੇੜ ਵਿਚ ਉਸਾਰੇ ਜਾ ਰਹੇ 'ਰਾਮਗੜ੍ਹੀਆ ਬੁੰਗਾ' (ਜੋ ਗੁਰੂ ਅਮਰਦਾਸ ਨਿਵਾਸ ਨਾਮ ਨਾਲ ਵੀ ਜਾਣਿਆ ਜਾਂਦਾ ਹੈ, ਜਿਸਦਾ ਉਦਘਾਟਨ ੨੪ ਅਕਤੂਬਰ ੨੦੦੯ ਵਿਚ ਕਰ ਦਿੱਤਾ ਗਿਆ ਅਤੇ ਪੰਜ ਜਨਵਰੀ ੨੦੧੦ ਵਾਲੇ ਦਿਨ "ਨਾਂਦੇੜ ਬੁੰਗਾ ਕਮੇਟੀ" ਨੇ ਸਮਾਗਮ ਕਰ ਬੁੰਗੇ ਦੀ ਇਮਾਰਤ ਦੀਆਂ ਚਾਬੀਆਂ ਪ੍ਰਸ਼ਾਸਕੀ ਸਮੀਤੀ ਦੇ ਪ੍ਰਧਾਨ ਡਾ. ਪਰਵਿੰਦਰ ਸਿੰਘ ਪਸਰੀਚਾ (ਸਾਬਕਾ ਡੀ. ਜੀ. ਆਫ ਪੁਲੀਸ ਮਹਾਰਾਸ਼ਟਰਾ) ਨੂੰ, ਭੇਟ ਕੀਤੀਆਂ। ਡਾ. ਪਰਵਿੰਦਰ ਸਿੰਘ ਪਸਰੀਚਾ ਜੀ ਨੇ ਚਾਬੀਆਂ ਸਮੇਤ ਸਾਰੇ ਪੇਪਰ, ਆਫ਼ਿਸ ਸੁਪਰਡੈਂਟ ਸ. ਦਵਿੰਦਰਪਾਲ ਸਿੰਘ ਜੀ (ਸ੍ਰੀ ਸੱਚਖੰਡ ਬੋਰਡ, ਹਜ਼ੂਰ ਸਾਹਿਬ) ਜੀ ਦੇ ਸਪੁਰਦ ਕਰ ਬੁੰਗੇ ਦੀ ਸੰਭਾਲ ਕਰਨ ਦੀ ਜੁਆਬਦਾਰੀ ਸੌਂਪ ਦਿੱਤੀ।) ਇਸ ਬਾਰੇ ਸਾਡੀ ਟੀਮ ਦਾ ਨਾਂਦੇੜ ਜਾਣਾ ਬਣਿਆ ਹੋਣ ਕਰਕੇ, ਉੱਥੋਂ ਦੇ ਸਮਾਜ ਸੇਵੀ ਗੁਰਸਿੱਖਾਂ ਨਾਲ ਵੀ 'ਸ਼ਿਕਲੀਕਰ' ਸਮਾਜ ਬਾਰੇ ਵਿਸਥਾਰਿਕ ਚਰਚਾ ਹੁੰਦੀ ਰਹੀ ਜਿਸ ਵਿਚ ਸਾਡੇ ਪਰਮ ਮਿੱਤਰ ਅਤੇ ਉੱਘੇ ਪੱਤਰਕਾਰ (ਸਾਬਕਾ ਸੰਪਾਦਕ ਸੱਚਖੰਡ-ਪੱਤਰ) ਸ. ਗੁਰਚਰਨ ਸਿੰਘ ਜੀ 'ਸੰਘਾ' ਜੀ ਦਾ ਬੜਾ ਯੋਗਦਾਨ ਰਿਹਾ ਅਤੇ ਸੱਚਖੰਡ ਕਮੇਟੀ ਦੇ ਕੁੱਝ ਸਾਬਕਾ ਮੈਂਬਰਾਂ ਦਾ ਵੀ ਹਿੱਸਾ ਰਿਹਾ। ਭਾਰਤ ਸਰਕਾਰ ਦੇ ਕੇਂਦਰੀ ਵਿਭਾਗ ਵਿਚ ਬਦਲਾਵ ਹੋਣ ਕਰਕੇ, ਕੰਮ ਵਿਚ ਕੋਈ ਪ੍ਰਗਤੀ ਨਹੀਂ ਹੋ ਸਕੀ। ਪੂਨੇ ਦੇ ਸ਼ਿਕਲੀਕਰ ਸਮਾਜ ਵਲੋਂ ਸਮੇਂ-ਸਮੇਂ ਪੁੱਛਗਿੱਛ ਹੁੰਦੀ ਰਹੀ। (ਪ੍ਰਾਇਮਰੀ ਜਾਣਕਾਰੀ ੧੨-੪-੨੦੦੯ ਦੇ ਪੱਤਰ ਵਿਚ ਦੇ ਦਿੱਤੀ ਗਈ ਸੀ ਅਤੇ ਮੋਬਾਈਲ ਰਾਹੀਂ ਚਰਚਾ ਵੀ ਕੀਤੀ ਗਈ)

ਸਾਡੀ "ਖਾਲਸਾ ਸੇਵਾ ਸੰਸਥਾ" ਦੇ ਉਤਸਾਹੀ ਸੱਜਣ ਸ. ਸਰਬਜੀਤ ਸਿੰਘ ਜੀ ਜੋ ਪੂਨੇ ਦੀ ਨਾਗਪੁਰ-ਚਾਲ ਗੁਰਦੁਆਰੇ ਦੇ ਪ੍ਰਧਾਨ ਵੀ ਹਨ, ਪਹਿਲੀ-ਵਾਰ ਸ਼ਿਕਲੀਕਰ ਸਮਾਜ ਵਲੋਂ ਇਸ ਗੁਰਦੁਆਰੇ ਵਿਚ ਆਖੰਡ-ਪਾਠ ਕਰਵਾਉਣ ਦਾ ਉਪਰਾਲਾ ਕਰ, ਸ਼ਲਾਘਾਯੋਗ ਕਦਮ ਚੁੱਕਿਆ, ਭਾਵੇਂ ਉੱਚੇ ਪੱਧਰ ਤੇ ਇਸ ਨੂੰ ਪ੍ਰਚਾਰਿਆ ਨਹੀਂ ਗਿਆ। ਇਸ ਨਾਲ ਪੂਨੇ ਦੇ ਸ਼ਿਕਲੀਕਰ ਸਮਾਜ ਵਿਚ ਆਤਮ-ਵਿਸ਼ਵਾਸ ਜਾਗ ਪਿਆ 'ਕਿ ਅਸੀਂ ਗੁਰਸਿੱਖ ਹਾਂ, ਸਾਨੂੰ ਪਹਿਲੀ ਵਾਰ ਗੁਰਸਿੱਖਾਂ ਵਲੋਂ ਹੌਸਲਾ ਪ੍ਰਾਪਤ ਹੋ ਸਕਿਆ। ਸ. ਸੰਤ ਸਿੰਘ ਮੋਖਾ ਜੀ ਸਮਾਜਿਕ ਕਾਰਜ-ਕਰਤਾ ਹੋਣ ਕਰਕੇ ਸਮੇਂ-ਸਮੇਂ ਪੂਨੇ ਦੇ ਸ਼ਿਕਲੀਕਰ ਸਮਾਜ ਲਈ ਆਪਣਾ ਯੋਗਦਾਨ ਬਹੁਤ ਵੱਡੀ ਪੱਧਰ ਤੇ ਪਾਉਂਦੇ ਆ ਰਹੇ ਹਨ। ਇਹੋ ਹੀ ਵੱਡਾ ਕਾਰਣ ਹੈ ਕਿ ਅੱਜ ਵੀ ਇਹ ਸਮਾਜ ਸ. ਸੰਤ ਸਿੰਘ ਮੋਖਾ ਜੀ ਕੋਲ ਹਮੇਸ਼ਾ ਸਹਾਇਤਾ ਲਈ ਆਪਣੀ ਹਾਜ਼ਰੀ ਲਾ ਹੀ ਲੈਂਦੇ ਹਨ।

੨੩ ਦਿਸੰਬਰ ੨੦੦੯ ਬੁੱਧਵਾਰ ਵਾਲੇ ਦਿਨ ਸ. ਸੰਤ ਸਿੰਘ ਮੋਖਾ ਜੀ ਦੇ ਆਫ਼ਿਸ ਵਿਚ ਸ. ਅਵਤਾਰ ਸਿੰਘ ਸੋਖੀ ਅਤੇ ਅਸੀਂ ਹਾਜ਼ਿਰ ਹੋਏ ਜਦੋਂ ਪੂਨੇ ਦੇ ਸ਼ਿਕਲੀਕਰ ਸਮਾਜ ਦੇ ਪ੍ਰਧਾਨ ਸ. ਰਣਵੀਰ ਸਿੰਘ ਈਸ਼ਰ ਸਿੰਘ 'ਦੁਧਾਨੀ' ਅਤੇ ਜਨਰਲ-ਸਕੱਤਰ ਸ. ਬੱਚੂ ਸਿੰਘ ਗੁਰਮੁਖ ਸਿੰਘ 'ਤਾਕ' ਜੀ ਨਾਲ ਮੀਟਿੰਗ ਕਰਨ ਦਾ ਨਿਸ਼ਚਾ ਕੀਤਾ ਹੋਇਆ ਸੀ। ਸ਼ਿਕਲੀਕਰ ਸਮਾਜ ਦੀਆਂ ਅੜਚਨਾ ਅਤੇ ਇਸਦੇ 'ਹੱਲ'

ਬਾਰੇ ਵਿਸਥਾਰਿਕ ਚਰਚਾਵਾਂ ਦਾ ਦੌਰ ਚੱਲਿਆ, ਜਿਸ ਦਾ ਬੜਾ ਹੀ ਉਤਸ਼ਾਹ ਜਨਕ ਅਤੇ ਮਾਰਗ-ਦਰਸ਼ਨ ਕਰਵਾਉਣ ਵਾਲਾ ਸਿੱਟਾ ਨਿਕਲਿਆ। ਅੱਜ ਦਾ ਸ਼ਿਕਲੀਕਰ ਸਮਾਜ, ਇਤਨੀਆਂ ਸਮਾਜਿਕ ਅਤੇ ਆਰਥਿਕ ਔਕੜਾਂ ਹੁੰਦਿਆਂ ਹੋਇਆ ਵੀ, ਆਧੁਨਿਕ ਸਮਾਜ ਵਿਚ ਆਪਣਾ ਵਜੂਦ ਬਣਾਇਆ ਹੋਇਆ ਹੈ, ਜਿਸ ਵਿਚ ਪੂਨੇ ਦੇ ਗੁਰਸਿੱਖ ਆਗੂਆਂ ਦਾ ਸਮੇਂ-ਸਮੇਂ ਬਹੁਤ ਬੜਾ ਯੋਗਦਾਨ ਰਿਹਾ, "ਅਸੀਂ ਇਹਨਾਂ ਦੇ ਬੜੇ ਹੀ ਧੰਨਵਾਦੀ ਹਾਂ" ਇਹ ਉਦਗਾਰ ਸ਼ਿਕਲੀਕਰ ਸਮਾਜ ਦੇ ਪ੍ਰਧਾਨ ਅਤੇ ਜਨਰਲ ਸਕੱਤਰ ਵਲੋਂ ਸਾਡੇ ਸਾਹਮਣੇ ਉਜਾਗਰ ਕੀਤੇ ਅਤੇ ਅਰਜ਼ ਕੀਤੀ ਕਿ ਹੁਣ ਅਸੀਂ ਆਪਣੇ ਬੱਚਿਆਂ ਨੂੰ ਪੰਜਾਬੀ (ਗੁਰਮੁਖੀ) ਪੜਾਉਣੀ ਚਾਹੁੰਦੇ ਹਾਂ ਤਾਂ ਜੋ ਸਾਡੀ ਨਵੀਂ ਪੀੜ੍ਹੀ ਪੰਜਾਬੀ ਪੜ੍ਹ, ਸੰਪੂਰਨ ਤੌਰ ਤੇ ਬਾਣੀ ਨਾਲ ਜੁੜ ਸਕਣ। ਅਸੀਂ ਗੁਰਸਿਖੀ ਵਿਚ ਤਾਂ ਪੂਰਨ ਹਾਂ, ਅਨਪੜ੍ਹਤਾ ਕਾਰਣ, ਇਸ ਕਮੀ ਨੂੰ ਮਹਿਸੂਸ ਕਰ ਰਹੇ ਹਾਂ। ਸਾਡੀ ਰੋਜ਼ ਦੀ ਦਿਨ-ਚਰਿਆ ਦਾ ਸਮਾ ਸਾਡੇ ਪਰਿਵਾਰ ਦੇ ਪਾਲਣ ਦੇ ਉਪਰਾਲੇ ਵਿਚ ਬੀਤ ਜਾਂਦਾ ਹੈ। ਅਸੀਂ ਪੜ੍ਹਨ ਲਈ ਸਮਾਂ ਨਹੀਂ ਦੇ ਸਕਦੇ। ਭਾਰਤ ਸਰਕਾਰ ਜਾਂ ਦੇਸ਼ ਦੀਆਂ ਰਾਜ ਸਰਕਾਰਾਂ ਵਲੋਂ ਸਾਡੇ ਰੋਜ਼ਗਾਰ ਦੀ ਅੱਜ ਵੀ ਅਣਗਹਿਲੀ ਕੀਤੀ ਜਾ ਰਹੀ ਹੈ। ਸਾਡੇ ਬੱਚੇ "ਮਰਾਠੀ" ਭਾਸ਼ਾ ਤਾਂ ਸਕੂਲਾਂ ਵਿਚ ਪੜ੍ਹ ਰਹੇ ਹਨ, ਪੰਜਾਬੀ ਨਿਯਮਤ ਰੂਪ ਵਿਚ ਪੜ੍ਹਾਉਣ ਦੀ ਸਹਾਇਤਾ ਕਰਨ (ਅਧਿਆਪਕ, ਜੋ ਪੰਜਾਬੀ ਪੜ੍ਹਾ ਸਕਣ, ਅਤੇ ਪਿਆਰ ਦੇ ਸਕਣ) ਪੜ੍ਹਾਉਣ ਲਈ ਸਥਾਈ ਜਗ੍ਹਾ ਅਤੇ ਬੱਚਿਆਂ ਦੀ ਜੁਆਬਦਾਰੀ (ਬੱਚਿਆਂ ਦੀ ਮਾਤਾਵਾਂ ਵੀ ਪੜ੍ਹਨ ਦੀ ਭਾਵਨਾ ਰੱਖਦੀਆਂ ਹਨ) ਸਾਡਾ ਪੂਨੇ ਦਾ ਪੂਰਾ ਸ਼ਿਕਲੀਕਰ ਸਮਾਜ ਕਰ ਸਕਦਾ ਹੈ ਅਤੇ ਕਰੇਗਾ। ਜਿਸ ਦਾ ਵੇਰਵਾ ਸਮੇਂ ਅਨੁਸਾਰ ਸਮਾਜ ਦੇ ਸਾਹਮਣੇ ਵੀ ਰਖਿਆ ਜਾਏਗਾ।

ਇਸ ਮੀਟਿੰਗ ਦੇ ਵਾਤਾਵਰਣ ਨੇ ਆਪਣਾ-ਪਣ ਬਣਾ ਸਾਨੂੰ ਸਾਰਿਆਂ ਨੂੰ ਆਪਸ ਵਿਚ ਇਤਨਾਂ ਜੋੜ ਦਿੱਤਾ ਕਿ ਸ. ਅਵਤਾਰ ਸਿੰਘ ਸੋਖੀ ਜੀ ਨੇ ਹਮੇਸ਼ਾ ਲਈ ਇਕ ਅਧਿਆਪਕ ਜੋ ਪੰਜਾਬੀ ਪੜ੍ਹਾਨ ਦਾ ਵਿਦਵਾਨ ਹੋਵੇਗਾ "ਸਪਾਂਸਰਸ਼ਿਪ" ਦੀ ਜੁਆਬਦਾਰੀ ਲੈ, ਮਾਣ ਬਖਸ਼ਿਆ। ਸ. ਸੰਤ ਸਿੰਘ ਮੋਖਾ ਜੀ ਜੋ ਪੂਨਾਂ ਦੇ ਸਭ ਤੋਂ ਵੱਡੇ 'ਨਾਨਕ ਦਰਬਾਰ' ਗੁਰਦੁਆਰੇ ਦੀ ਨਵੀਂ ਇਮਾਰਤ ਦੇ ਕਰਤਾ-ਧਰਤਾ ਹਨ। ਇਹਨਾਂ ਦੀ ਚੇਅਰਮੈਨ-ਸ਼ਿਪ ਅਤੇ ਸਥਾਨੀਯ ਗੁਰਸਿੱਖਾਂ ਦੀ ਕਮੇਟੀ ਦੀ ਅਗੁਵਾਹੀ ਹੇਠ, ਸੰਗਤਾਂ ਦੇ ਸਹਿਯੋਗ ਨਾਲ, ਨਵੀਂ ਗੁਰਦੁਆਰੇ ਦੀ ਇਮਾਰਤ, ਸਵਾ ਦੋ ਕਰੋੜ ਦੀ ਲਾਗਤ ਨਾਲ ੨੦੦੪ ਵਿਚ ਤਿਆਰ ਕਰ ਲਈ ਗਈ ਸੀ (ਵੇਖੋ "ਵਰਿਆਮ" ਮਈ ੨੦੦੫ ਅੰਕ ਵਿਚ)। ਸ. ਸੰਤ ਸਿੰਘ ਮੋਖਾ ਜੀ ਨੇ ਵਿਦਵਾਨ ਰਿਟਾਇਰਡ ਅਧਿਆਪਕਾਂ ਨਾਲ ਸੰਪਰਕ ਸਾਧ, ਆਪਣਾ ਯੋਗਦਾਨ ਪਾਉਣ ਲਈ ਆਪਣੇ ਵਲੋਂ ਭਰਪੂਰ ਯਤਨ ਕਰਨ ਦਾ ਭਰੋਸਾ ਦਿੱਤਾ। ਇੱਥੇ ਅਸੀਂ ਬੜੇ ਹੀ ਮਾਣ ਨਾਲ ਕਹਿ ਸਕਦੇ ਹਾਂ ਕਿ ਸ. ਸੰਤ ਸਿੰਘ ਮੋਖਾ ਜੀ ਆਪਣੇ ਇਲਾਕੇ ਵਿਚ 'ਪੰਜਾਬੀ ਪੜ੍ਹਾਉਣ ਦਾ ਉਪਰਾਲਾ ਕਈ ਸਾਲਾਂ ਤੇ ਕਰਦੇ ਆ ਰਹੇ ਹਨ। ਕਈ ਬੱਚਿਆਂ ਨੇ ਇਸ ਦਾ ਲਾਭ ਵੀ ਉਠਾਇਆ, ਜਦ ਵੀ ਸਮਾਜ ਦੇ ਕਿਸੇ ਵੀ ਘਟਕ ਨੇ ਇਹਨਾਂ ਨਾਲ ਸੰਪਰਕ ਸਾਧਿਆ। ਪੂਨਾ ਸ਼ਹਿਰ ਦੀ ਉਨਤੀ ਬੜੀ ਹੀ ਤੇਜ਼ੀ ਨਾਲ ਹੋਣ ਕਰਕੇ ਬਹੁਤ ਫੈਲ ਰਿਹਾ ਹੈ। ਇਸ ਕਾਰਣ ਅਧਿਆਪਕ, ਪੂਨੇ ਦੇ ਵੱਖਰੇ-ਵੱਖਰੇ ਇਲਾਕੇ ਵਿਚ ਬਸੇ ਸ਼ਿਕਲੀਕਰ ਸਮਾਜ ਦੇ ਬੱਚਿਆਂ ਨੂੰ ਪੜ੍ਹਾਉਣ ਦਾ ਉਪਰਾਲਾ ਇਹਨਾਂ ਸੱਜਣਾਂ (ਸ. ਸੰਤ ਸਿੰਘ ਮੋਖਾ ਜੀ ਅਤੇ ਸ. ਅਵਤਾਰ ਸਿੰਘ ਸੋਖੀ ਜੀ ਵਲੋਂ ਕੀਤਾ ਜਾ ਰਿਹਾ ਹੈ)।

*—ਮਹਿੰਦਰ ਸਿੰਘ ਮਠਾੜੂ 'ਚਿਤਾਰ' ਪੁਣੇ*
*੦੯੮੨੩੧੬੬੭੬੮*

## ਅਨਾਊਂਸਮੈਂਟ

ਇਸ ਵਾਰ ਹੋਲੇ ਮੇਲੇ ਤੇ ਸ੍ਰੀ ਭੈਣੀ ਸਾਹਿਬ ਵਰਿਆਮ ਦੇ ਸਟਾਲ ਤੇ ਸਵੇਰੇ ਸਵੇਰੇ ਆਸਾ ਦੀ ਵਾਰ ਤੋਂ ਬਾਅਦ ਵਰਿਆਮ ਜੀ ਦੇ ਨਾਲ ਸੁਵਰਨ ਸਿੰਘ ਵਿਰਕ ਬੈਠੇ ਸਨ। ਦੂਰੋਂ ਨਜ਼ਰ ਪਈ ਜਸਵਿੰਦਰ ਸਿੰਘ ਹਿਸਟੋਰੀਅਨ ਆ ਰਹੇ ਹਨ। ਕੋਲ ਆਏ ਤਾਂ ਦੋਵਾਂ ਨੇ ਜਸਵਿੰਦਰ ਸਿੰਘ ਨਾਲ ਮਾਤਾ ਜੀ ਦੇ ਚੜ੍ਹਾਈ ਕਰ ਜਾਣ ਦਾ ਅਫੋਸਸ ਕੀਤਾ। ਬੈਠਿਆਂ ਬੈਠਿਆਂ ਸੁਵਰਨ ਸਿੰਘ ਵਿਰਕ ਜੀ ਆਪਣੇ ਪਿੰਡ ਦੀ ਗੱਲ ਕਰਨ ਲੱਗ ਪਏ। ਕਹਿਣ ਲੱਗੇ- "ਅੱਜ ਕਲ੍ਹ ਜ਼ਿੰਦਗੀ ਦਾ ਕੋਈ ਭਰੋਸਾ ਨਹੀਂ...ਪਤਾ ਨਹੀਂ ਕਦੋਂ ਸੱਦਾ ਆ ਜਾਣੈਂ! ਸਾਡੇ ਪਿੰਡ ਗੁਰਦੁਆਰੇ ਦੇ ਭਾਈ ਸਾਹਿਬ ਇਹੋ ਜਿਹੀਆਂ ਖਬਰਾਂ ਦਿੰਦੇ ਹੀ ਰਹਿੰਦੇ ਨੇ। ਪਰਸੋਂ ਸਵੇਰੇ ਅਜੇ ਉਠਿਆ ਹੀ ਸੀ ਕਿ ਭਾਈ ਹੋਰਾਂ ਦੀ ਅਵਾਜ਼ ਆਈ "ਸਾਧ ਸੰਗਤ ਜੀਉ..ਮੇਰੀ ਗੱਲ ਧਿਆਨ ਨਾਲ ਸੁਣ ਲਿਓ ਜੇ...ਰਾਤੀਂ ਫਲਾਣਾ ਸਿੰਘ ਚੜ੍ਹਾਈ ਕਰ ਗਏ ਨੇ... ਉਨ੍ਹਾਂ ਦਾ ਸਸਕਾਰ ੧੨ ਵਜੇ ਹੋਣਾ ਹੈ, ਟਾਈਮ ਨਾਲ ਪੁੱਜ ਜਾਣਾ ਜੀ!" ਮੈਂ ਸੋਚਿਆ—ਲਓ ਏਹ ਵੀ ਗਿਆ...ਇਸ ਤਰ੍ਹਾਂ ਇਕ ਦਿਨ ਸਾਡੀ ਵੀ ਅਨਾਊਂਸਮੈਂਟ ਹੋ ਜਾਣੀ ਐਂ...ਚਲੋ ਜਿਹੜਾ ਦਿਨ ਲੰਘ ਗਿਆ ਠੀਕ ਐ ਕੀ ਪਤਾ ਕਦੋਂ ਬੁਲਾਵਾ ਜਾਣਾ ਹੈ।" ਏਨੀ ਗੱਲ ਕਰਕੇ ਵਿਰਕ ਜੀ ਨੇ ਗ਼ਮਗੀਨ ਮਹੌਲ ਨੂੰ ਹਾਸੇ ਵਿਚ ਤਬਦੀਲ ਕਰ ਦਿੱਤਾ।

*—ਬ. ਮਾਧੋਪੁਰੀ*

# ਪ੍ਰਤੀਕਿਰਿਆ

ਵਰਿਆਮ ਅਪ੍ਰੈਲ ਅੰਕ ਦੇ ਮੁੱਖੜੇ ਨਾਲ ਗੱਲਾਂ ਕਰਨ ਤੇ ਜੀਅ ਕਰ ਆਇਆ ਹੈ। ਤੁਸਾਂ ਸਾਡੇ ਪੁਰਖਿਆਂ ਦੇ ਹਮ-ਵਤਨੀ, ਬਾਬੇ ਨਾਨਕ ਦੀ ਗਵਾਹੀ ਪੁਆ ਲਈ ਹੈ। ਇਹ ਉਹੋ ਵਰਜਿਤ ਦਾਣਾ ਹੈ ਜਿਸ ਨੂੰ ਛਕਣ ਬਾਅਦ "ਆਦਮ ਕੱਢ ਬਹਿਸ਼ਤ ਥੀਂ ਬਾਹਰ ਕੀਤਾ।"

ਜੀਹਦੇ ਨਾ ਮਿਲਣ ਬਾਰੇ ਬਾਬਾ ਫਰੀਦ ਕਹਿ ਗਏ- "ਫਰੀਦਾ ਮੌਤੋਂ ਭੁਖ ਬੁਰੀ। ਰਾਤੀਂ ਸੁਤੇ ਖਾ ਕੇ ਦਿਨੇ ਫੇਰ ਖੜੀ। ਬਚਪਨ ਵਿਚ ਕਮਿਊਨਿਸਟ ਸਟੇਜਾਂ ਤੋਂ ਸੁਣੇ, ਗੀਤਾਂ ਦੇ ਬੋਲ ਹਾਲੇ ਵੀ ਚੇਤਿਆ ਵਿਚ ਸੱਜਰੇ ਹਨ-

"ਉਰਲੀ ਵੱਟ ਤੇ ਕਣਕ ਛੋਲੀਆ
ਪਰਲੀ ਵੱਟ ਤੇ ਰਾਈ
ਰਾਖੀ ਦੀ ਰੁਤ ਆਈ ਕਿਸਾਨਾ!
ਰਾਖੀ ਦੀ ਰੁੱਤ ਆਈ

..........................................

ਪੁੱਤਰਾਂ ਵਾਂਗੂ ਪਾਲੀਆਂ ਕਣਕਾਂ,
ਤੇ ਧੀਆਂ ਜਿਉਂ ਛਿੰਦੀਆਂ
ਪਰ ਰੰਡੀਆਂ ਦੇ ਹੁਸਨ ਵਾਂਗਰਾਂ,
ਮੰਡੀਆਂ ਵਿਚ ਵਿਕੰਦੀਆਂ
ਸਾਮਰਾਜ ਦੇ ਪੇਟੇ ਪਈਆਂ,
ਕਣਕਾਂ ਦੇਣ ਦੁਹਾਈ
ਰਾਖੀ ਦੀ ਰੁੱਤ ਆਈ ਕਿਸਾਨਾ!
ਰਾਖੀ ਦੀ ਰੁਤ ਆਈ"

ਲੋਕ ਸ਼ਾਇਰ ਗੁਰਚਰਨ ਰਾਮਪੁਰੀ ਹੋਰਾਂ ਦਾ ਪਲੇਠਾ ਕਾਵਿ ਸੰਗ੍ਰਹਿ "ਕਣਕਾਂ ਦੀ ਖੁਸ਼ਬੋ" ਸੀ-

"ਕਣਕਾਂ ਦੀ ਖੁਸ਼ਬੋ ਵੇ ਮਾਹੀਆ, ਕਣਕਾਂ ਦੀ ਖੁਸ਼ਬੋ
ਸੀ ਪਾਲੀ ਧੀਆਂ ਵਾਂਗ ਵੇ, ਅੱਜ ਗਈ ਪਰਾਈ ਹੋ
ਅਸੀਂ ਸਾਰਾ ਸਾਲ ਉਗਾਂਵਦੇ, ਕੋਈ ਹੋਰ ਹੀ ਲੈਂਦਾ ਢੋ
ਇਹ ਚੋਰ ਬਾਜ਼ਾਰੀ, ਧਾੜਵੀ, ਕਿਉਂ ਲੈਂਦੇ ਸਾਥੋਂ ਖੋਹ ਕੇ
ਤੇ ਅੰਮ੍ਰਿਤ ਪ੍ਰੀਤਮ ਵੀ ਕਣਕਾਂ ਉਗਾਉਣ ਵਾਲਿਆਂ ਤੇ ਖਾਣ ਵਾਲਿਆਂ ਦੇ ਦੁੱਖੜੇ ਬਿਆਨਦੀ ਹੈ-

"ਰਾਜਿਆ ਰਾਜ ਕਰੇਂਦਿਆ
ਤੇਰੀ ਨਗਰੀ 'ਚ ਵੱਸਦੇ ਚੋਰ
ਜਿੱਥੇ ਭੁੱਖਾਂ ਖਾਣ ਕਿਸਾਨ ਨੂੰ
ਅਤੇ ਕਣਕਾਂ ਨੂੰ ਖਾਂਦੇ ਢੋਰ

ਜਦੋਂ ਕਣਕ ਦਾ ਰੇਟ ਕਿਸਾਨ ਨੂੰ ਬਹੁਤ ਘੱਟ ਮਿਲਦਾ ਸੀ ਕਿਹਾ ਜਾਂਦਾ ਸੀ-

ਕਣਕੇ ਨੀ ਕਣਕੇ!
ਇਕ ਵਾਰੀ ਫੇਰ ਦੱਸਦੇ ਮਹਿੰਗੀ ਬਣਕੇ

(ਖ਼ਿਮਾ ਸਹਿਤ ਉਹਨਾਂ ੮੩ ਕਰੋੜ ਦੇਸ਼ ਵਾਸੀਆਂ ਤੋਂ ਜਿਹਨਾਂ ਦੀ ਦੈਨਿਕ ਆਮਦਨ ਵੀ ਵੀਹ ਰੁਪੈ ਹੈ ਅਤੇ ਹੁਣ ਆਟਾ ਵੀ ਪੰਜਾਬ ਤੋਂ ਬਾਹਰ ਵੀਹ ਰੁਪੈ ਕਿਲੋ ਦੇ ਲਾਗੇ ਚਾਗੇ ਹੀ ਹੈ)

ਬਾਕੀ ਇਸ ਅੰਕ ਵਿਚ ਧਵਨ ਜੀ ਦੇ ਚੌਮਿਸਰੇ ਵਧੀਆ ਲੱਗੇ ਹੋਰ ਸ਼ਾਇਰਾਂ ਤੋਂ ਇਲਾਵਾ। ਅਨਜਾਣ ਜੀ ਦਾ ਸੈਮੀਨਾਰ ਅੰਮ੍ਰਿਤਸਰ ਵਿਚਲਾ ਪਰਚਾ ਕਈ ਤੱਥ ਬਿਆਨ ਕਰਦਾ ਹੈ। ਦਿੱਲੀ ਨਿਵਾਸੀ ਸ. ਸੰਤ ਸਿੰਘ ਜੀ ਅਧਿਆਮਤਵਾਦੀ ਖੇਤਰ ਵਿਚ ਚੰਗੀ ਪਕੜ ਰੱਖਦੇ ਹਨ। ਸੁਲੱਖਣ ਸਿੰਘ ਭਿੰਡਰ ਨੇ ਮਾਸਟਰ ਨਿਹਾਲ ਸਿੰਘ ਹੋਰਾਂ ਨੂੰ ਚੇਤੇ ਰੱਖਣ ਦਾ ਵਧੀਆ ਉਪਰਾਲਾ ਕੀਤਾ ਹੈ। ਦਵਿੰਦਰ ਸਿੰਘ ਗਿੱਲ ਜੀਆ ਨੱਥਾ ਜੀ ਨੇ ਸਾਡੇ ਇਤਿਹਾਸਕਾਰ, ਭਾਈ ਬਾਹੋਵਾਲ ਬਾਰੇ, ਸੁਰਜਨ ਸਿੰਘ ਤੋਂ ਸੰਤੋਖ ਸਿੰਘ ਤੱਕ ਦਾ ਬੜਾ ਬਿਖੜਾ ਸਫਰ ਤੈਅ ਕਰਕੇ ਨਵੀਂ ਰੋਸ਼ਨੀ ਪਾਈ ਹੈ। ਤੁਹਾਡੀ ਸੰਪਾਦਕੀ ਦੀ ਮਾਰਫਤ ਹੀ ਸੁਰਜੀਤ ਪਾਤਰ ਹੋਰਾਂ ਨੂੰ ਸਰਸਵਤੀ ਸਨਮਾਨ ਨਾਲ ਨਿਵਾਜੇ ਜਾਣ ਤੇ ਵਧਾਈਆਂ। ਉਂਜ ਸਰਸਵਤੀ ਉਹਨਾਂ ਤੇ ਹਮੇਸ਼ਾਂ ਹੀ ਮਿਹਰਬਾਨ ਰਹਿੰਦੀ ਹੈ। ਜਿਥੋਂ ਤੱਕ ਹਰਿਆਣਾ ਵਿਚ ਪੰਜਾਬੀ ਨੂੰ ਦੂਜੀ ਭਾਸ਼ਾ ਦਾ ਦਰਜਾ ਮਿਲਣ ਦਾ ਸਵਾਲ ਹੈ ਅਜੇ ਵੀ ਸ਼ਰਤ ਹੈ ਕਿ ੧੦ ਵਿਦਿਆਰਥੀ ਲੈ ਆਉ, ਪੜ੍ਹਾ ਦਿਆਂਗੇ। ਨਾ ਨੌ ਮਣ ਤੇਲ ਹੋਵੇ ਨਾ ਰਾਧਾ ਨੱਚੇ। ਦੂਜੀ ਭਾਸ਼ਾ ਦਾ ਮਤਲਬ ਅੱਵਲ ਤਾਂ ਸਾਰੇ ਹਰਿਆਣੇ ਵਿਚ ਨਹੀਂ ਤਾਂ ਪੰਜਾਬੀ ਵਸੋਂ ਵਾਲੇ ੧੦-੧੨ ਜ਼ਿਲ੍ਹਿਆਂ ਵਿਚ ਚੌਥੀ ਤੋਂ ਦਸਵੀਂ ਤੱਕ ਲਾਜ਼ਮੀ ਪੜ੍ਹਾਈ ਜਾਵੇ। ਨਹੀਂ ਤਾਂ ਇਹ ਸ਼ਬਦਾਂ ਦਾ ਹੇਰ ਫੇਰ ਹੈ ਦਰਜਾ ਦੁਰਜਾ ਕੋਈ ਨਹੀਂ। ਸਾਧੂ ਸਿੰਘ 'ਕਿਸਾਨ' ਹੋਰਾ ਨਿਕਚੂ ਲੇਖ ਵਿਚ ਗੱਲ ਬਹੁਤ ਵੱਡੀ ਕੀਤੀ ਹੈ। ਪਰ ਭਾਈਆ ਜੀ, ਇਹ ਦੱਸਣ ਦੀ ਖੇਚਲ ਕਰਨਗੇ ਕਿ ਉਹਨਾਂ ਦੇ ਪੋਤਰੇ ਦੇ ਵਿਆਹ ਦੀ ਦਾਅਵਤ ਦਾ ਕਾਰਡ, ਕਿਸ ਭਾਸ਼ਾ ਵਿਚ ਛਪਿਆ ਹੈ?

*—ਸੁਵਰਨ ਸਿੰਘ ਵਿਰਕ*
*ਕਰੀਵਾਲਾ (ਸਿਰਸਾ)*

ਵਰਿਆਮ ਮਾਸਕ-ਪੱਤਰ ਹਰ ਮਹੀਨੇ ਘੱਲਣ ਲਈ ਧੰਨਵਾਦੀ ਹਾਂ। ਹਰ ਵਾਰ ਸਰਵਰਕ ਖਿੱਚ ਪਾਊ ਹੁੰਦਾ ਹੈ। ਤੁਹਾਡੀ ਮਿਹਨਤ ਅਤੇ ਲਗਨ ਕਾਬਲੇ ਤਾਰੀਫ਼ ਹੈ। ਵਿਸ਼ਾ-ਸਮੱਗਰੀ ਲਈ ਚੋਣ ਇਕ ਪ੍ਰਬੀਨ ਸੰਪਾਦਕ ਦੇ ਕਾਰਜ ਦਾ ਪ੍ਰਤੀਫਲ ਹੁੰਦੀ ਹੈ। ਇਨ੍ਹਾਂ ਸਮਿਆਂ ਵਿਚ ਦੁੱਧ-ਚਿੱਟੀ ਪ੍ਰਤਿਭਾ ਰੱਖਣੀ ਸੰਤ-ਪੁਰਖਾਂ ਦੀ ਹੀ ਦਲੇਰੀ ਹੈ। ਤੁਹਾਡੀ ਜ਼ਿੰਮੇਵਾਰੀ ਦਾ ਲਿਸ਼ਕਾਰਾ ਧੁੱਪ ਵਰਗਾ ਹੈ।

*—ਮਨਮੋਹਨ ਸਿੰਘ ਦਾਊਂ*
*ਮੁਹਾਲੀ*

ਵਰਿਆਮ ਨਿਰੰਤਰ ਮਿਲ ਰਿਹਾ ਹੈ। ਤੁਹਾਡਾ ਬਹੁਤ-ਬਹੁਤ ਸ਼ੁਕਰੀਆ। ਵਰਿਆਮ ਨੂੰ ਆਪਣੇ ਦਰਾਂ 'ਤੇ ਦੇਖ ਕੇ ਮੈਂ ਅਕਸਰ ਹੈਰਾਨ ਹੁੰਦਾ ਹਾਂ ਕਿ ਜਿੱਥੇ ਬਾਕੀ ਪਰਚੇ ਆਪਣੇ ਸਮੇਂ ਤੋਂ ਪੱਛੜ ਕੇ ਮਿਲਦੇ ਨੇ ਪਰ ਵਰਿਆਮ ਆਪਣੇ ਸਮੇਂ ਤੋਂ ਪਹਿਲਾਂ ਹੀ ਪਹੁੰਚ ਜਾਂਦਾ ਹੈ। ਤੁਹਾਡੀ ਮਿਹਨਤ ਤੇ ਇਸ ਖੂਬਸੂਰਤ ਉਪਰਾਲੇ ਲਈ ਸਲਾਮ ਭੇਜਦਾ ਹਾਂ।

*—ਤ੍ਰੈਲੋਚਨ ਲੋਚੀ*
*੨੦-ਸੈਕਿੰਡ ਫਲੋਰ, ਐੱਚ . ਆਈ. ਜੀ,*
*ਰਾਜਗੁਰੂ ਨਗਰ-ਲੁਧਿਆਣਾ*
*ਮੋ-੯੮੧੪੨-੫੩੩੧੫*

ਵਰਿਆਮ, ਅਪ੍ਰੈਲ ੨੦੧੦ ਮਿਲਿਆ ਹੈ। ਧੰਨਵਾਦ! ਤੁਸੀਂ ਵਰਿਆਮ ਨਿਰੰਤਰ ਬਿਨ੍ਹਾ ਨਾਗਾ ਪ੍ਰਕਾਸ਼ਤ ਕਰ ਰਹੇ ਹੋ, ਮੁਬਾਰਕਾਂ! 'ਮਾਂ ਬੋਲੀ' ਬਾਰੇ ਸਾਧੂ ਸਿੰਘ ਕਿਸਾਨ ਹੁਰਾਂ ਦੀ ਟਿੱਪਣੀ ਬੜੀ ਸਾਰਥਕ ਚੁਭਵੀਂ ਅਤੇ ਵਿਅੰਗ ਭਰਪੂਰ ਹੈ। ਡਾ. ਸੁਰਜੀਤ ਪਾਤਰ ਨੂੰ ਸਰਵਸਤੀ ਸਨਮਾਨ ਪ੍ਰਾਪਤ ਹੋਣਾ ਪੰਜਾਬੀ ਭਾਸ਼ਾ ਲਈ ਵੱਡੇ ਮਾਣ ਦੀ ਗੱਲ ਹੈ। ਮੇਰੇ ਵਲੋਂ ਵੀ ਵਧਾਈਆਂ। ਡੀ. ਆਰ. ਧਵਨ ਹੁਰਾਂ ਦੇ 'ਚੁਮਿਸਰੇ' ਬਾਕਮਾਲ ਹਨ। ਮਾਸਟਰ ਨਿਹਾਲ ਸਿੰਘ ਜੀ ਦੀ ਸ਼ਖਸੀਅਤ ਬਾਰੇ ਸੁਲੱਖਣ ਸਿੰਘ ਭਿੰਡਰ ਹੁਰਾਂ ਨੇ ਜਾਣਕਾਰੀ ਭਰਪੂਰ ਲੇਖ ਲਿਖਿਆ ਹੈ। ਛੋਟੂ ਰਾਮ ਮੋਦਗਿਲ ਦੇ ਵੱਡੇ ਕੰਮਾਂ ਪ੍ਰਤੀ ਸਨਮਾਨਯੋਗ ਸ਼ਬਦ ਸਾਧੂ ਸਿੰਘ ਕਿਸਾਨ ਜੀ ਨੇ ਠੀਕ ਲਿਖੇ ਹਨ। ਹਰਿਆਣਾ ਵਿਚ ਪੰਜਾਬੀ ਭਾਸ਼ਾ ਅਤੇ ਸਾਹਿਤ ਦੀ ਤਰੱਕੀ ਲਈ ਮੋਦਗਿਲ ਨੇ ਨਿੱਠ ਕੇ ਕੰਮ ਕੀਤਾ ਹੈ। ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਰਜਿ. ਮੋਦਗਿਲ ਦੀ ਧੰਨਵਾਦੀ ਹੈ। ਨਿਰਮਲ ਸਿੰਘ ਭੰਡਾਲ ਦੀ ਗ਼ਜ਼ਲ ਬੜੀ ਪਿਆਰੀ ਲੱਗੀ।

*—ਡਾ. ਤੇਜਵੰਤ ਮਾਨ*
*ਸੰਗਰੂਰ*

# ਨਵੇਂ ਲੇਖਕਾਂ ਨੂੰ ਬੇਨਤੀ

ਵਰਿਆਮ ਵਿਚ ਛੱਪੀ ਸਮੱਗਰੀ ਪੜ੍ਹ ਕੇ ਜੇ ਨਵੇਂ ਲੇਖਕਾਂ ਵਿਚ ਇਸ ਪਰਚੇ ਵਿਚ ਛਪਣ ਦੀ ਰੀਝ ਉਪਜਦੀ ਹੈ ਤਾਂ ਇਹ ਸੁਆਗਤਯੋਗ ਗੱਲ ਹੀ ਹੈ। ਸਾਡਾ ਜਤਨ ਵੀ ਹੈ ਕਿ ਨਵੇਂ ਲੇਖਕਾਂ ਨੂੰ ਜ਼ਰੂਰ ਉਤਸਾਹਤ ਕੀਤਾ ਜਾਵੇ। ਇਸ ਵਾਸਤੇ ਅਸੀਂ ਆਪ ਜਤਨ ਕਰਕੇ ਇਹਨਾਂ ਲੇਖਕਾਂ ਦੀਆਂ ਰਚਨਾਵਾਂ ਨੂੰ ਪੜ੍ਹਣਯੋਗ ਬਣਾ ਕੇ ਛਾਪ ਵੀ ਦਿੰਦੇ ਹਾਂ...ਪਰ ਕਈ ਸੱਜਣਾਂ ਦੀਆਂ ਲਿਖਤਾਂ ਹੀ ਛਪਣ 'ਚ ਆਪ ਹੀ ਰੁਕਾਵਟ ਹੁੰਦੀਆਂ ਹਨ। ਬਿਲਕੁਲ ਪੜ੍ਹੀਆਂ ਹੀ ਨਹੀਂ ਜਾਂਦੀਆਂ ਸ਼ਬਦ ਜੋੜ ਏਨੇ ਗਲਤ ਹੁੰਦੇ ਹਨ ਕਿ ਠੀਕ ਕਰਨ ਨਾਲੋਂ ਨਵੇਂ ਸਿਰਿਓਂ ਲਿਖਣਾ ਸੌਖਾ ਹੁੰਦਾ ਹੈ। ਇਸ ਵਾਸਤੇ ਅਸੀਂ ਬੇਨਤੀ ਕਰਦੇ ਹਾਂ ਕੁਝ ਗੱਲਾਂ ਵਲ ਧਿਆਨ ਦੇਣਾ ਚਾਹੀਦਾ ਹੈ।

— ਆਪਣੀ ਲਿਖਤ ਸਾਫ ਕਾਗਜ਼ ਉਤੇ, ਗੂੜ੍ਹੀ ਸਿਆਹੀ ਵਿਚ ਕਾਗਜ਼ ਦੇ ਕੇਵਲ ਇਕ ਪਾਸੇ ਹੀ ਲਿਖ ਕੇ ਭੇਜੋ।

— ਅੱਖਰ ਮੋਟੇ ਲਿਖੋ ਅਤੇ ਖੁਲੀਆਂ ਸਤਰਾਂ ਵਿਚ ਲਿਖੋ। ਕਾਗਜ਼ ਦੇ ਦੋਵੇਂ ਸਿਰਿਆਂ ਨੂੰ ਖਾਲੀ ਰੱਖ ਕੇ ਕਾਫੀ ਹਾਸ਼ੀਆ ਛੱਡ ਕੇ ਲਿਖੋ। ਟਾਈਪ ਕਰਾ ਕੇ ਭੇਜਣ ਬਹੁਤ ਸਹਾਈ ਸਿਧਾ ਹੁੰਦਾ ਹੈ ਪਰ ਅਖਰ ਮੋਟੇ ਹੀ ਹੋਣ।

— ਗੁਰਬਾਣੀ ਦੀਆਂ ਤੁਕਾਂ ਚੰਗੀ ਤਰ੍ਹਾਂ ਸ਼ੁੱਧ ਕਰ ਕੇ ਲਿਖੋ ਅਤੇ ਉਹਨਾਂ ਨਾਲ ਪੰਨਾ ਵੀ ਜ਼ਰੂਰ ਲਿਖਿਆ ਕਰੋ। ਬਹੁਤ ਸਾਰੇ ਲੇਖਾਂ ਵਿਚ ਗੁਰਬਾਣੀ ਸ਼ੁਧ ਕਰਣ ਵਿਚ ਹੀ ਬਹੁਤ ਸਮਾਂ ਲੱਗ ਜਾਂਦਾ ਹੈ।

— ਤੁਸੀਂ ਆਪਣੀ ਰਚਨਾ ਸਿਧੀ ਦਫਤਰ ਦੇ ਪਤੇ ਤੇ ਡਾਕ ਰਾਹੀਂ ਭੇਜੋ। ਜੇ ਸੰਭਵ ਹੋਇਆ ਤਾਂ ਜ਼ਰੂਰ ਛੱਪੇਗੀ। ਟੈਲੀਫੋਨ ਜਾਂ ਮੋਬਾਇਲ ਤੇ ਸੂਚਨਾ ਅਤੇ ਪੁੱਛਗਿੱਛ ਦੀ ਖੇਚਲ ਨਾ ਕਰੋ...ਕਿਉਂਕਿ ਸਾਰੀ ਕਾਰਵਾਈ ਦਫਤਰ ਤੋਂ ਹੁੰਦੀ ਹੈ। ਸੰਪਾਦਕ ਦਫਤਰ ਤੋਂ ਗੈਰਹਾਜ਼ਰ ਵੀ ਹੋਵੇ ਤਾਂ ਵੀ ਦਫਤਰ ਪੁੱਜੀ ਤੁਹਾਡੀ ਚਿੱਠੀ ਜਾਂ ਲਿਖਤ ਸੰਭਾਲੀ ਜਾਂਦੀ ਹੈ।

— ਛੱਪਣਯੋਗ ਲਿਖਤ ਯੋਗ ਸਮੇਂ ਤੇ ਜ਼ਰੂਰ ਛਪਦੀ ਹੈ। ਇਸ ਬਾਰੇ ਟੈਲੀਫੋਨ ਤੇ ਜ਼ੋਰ ਪਾਉਣ ਤੋਂ ਪ੍ਰਹੇਜ਼ ਕੀਤਾ ਜਾਵੇ।

— ਪਰਚਾ ਹਰ ਮਹੀਨੇ ਦੀ ੨੯ ਤਾਰੀਖ ਨੂੰ ਆਮ ਤੌਰ ਤੇ ਡਾਕ ਵਿਚ ਪਾ ਦਿੱਤਾ ਜਾਂਦਾ ਹੈ। ਇਕ ਹਫਤੇ ਦੇ ਅੰਦਰ ਇਹ ਭਾਰਤ ਵਿਚ ਆਪਣੇ ਟਿਕਾਣੇ ਤੇ ਪੁੱਜ ਜਾਂਦਾ ਹੈ। ਜੇ ਪਰਚਾ ਕਿਸੇ ਕਾਰਨ ਨਾ ਪੁੱਜੇ ਤਾਂ ਸਾਨੂੰ ਲਿਖੋ ਅਸੀਂ ਪਰਚਾ ਦੁਬਾਰਾ ਡਾਕ ਵਿਚ ਪਾ ਦਿਆਂਗੇ।

— ਆਪਣੀ ਹੱਥ ਲਿਖਤ ਥਲੇ ਆਪਣੇ ਦਸਤਖ਼ਤ, ਨਾਮ ਅਤੇ ਪੂਰਾ ਪਤਾ ਫੋਨ ਨੰਬਰ ਆਦਿਕ ਜ਼ਰੂਰ ਲਿਖੋ।

*ਸੰਪਾਦਕ ਵਰਿਆਮ*



ਡਾ. ਸ਼ਮਸ਼ੇਰ ਸਿੰਘ ਬਬਰਾ ਸਾਬਕਾ ਐਡਵਾਈਜ਼ਰ ਵਰਲਡ ਬੈਂਕ ਦੀ ਪੁਸਤਕ ਬੀਤੇ ਪੰਜਾਬ ਦਾ ਪਿੰਡ ਰੀਲੀਜ਼ ਸਮਾਗਮ ਜਲੰਧਰ ਸਮੇਂ ਖੱਬੇ ਤੋਂ ਸ. ਹਰਚਰਨ ਸਿੰਘ ਬਬਰਾ, ਸ. ਜਗਦੀਸ਼ ਸਿੰਘ ਵਰਿਆਮ, ਸ. ਬਲਜੀਤ ਸਿੰਘ ਨੀਲਾ ਮਹੱਲ ਚੇਅਰਮੈਨ ਇੰਮਪਰੂਵਮੈਂਟ ਟਰੱਸਟ ਜਲੰਧਰ, ਸ. ਇਕਬਾਲ ਸਿੰਘ ਲੈਫਟੀਨੈਂਟ ਗਵਰਨਰ ਪਾਡੀਚੇਰੀ, ਡਾ. ਸ਼ਮਸ਼ੇਰ ਸਿੰਘ ਬਬਰਾ, ਸ. ਲਖਵਿੰਦਰ ਸਿੰਘ ਚੰਡੀਗੜ੍ਹ, ਪ੍ਰੋ. ਪਿਆਰਾ ਸਿੰਘ ਭੋਗਲ ਅਤੇ ਠੇਕੇਦਾਰ ਸੰਤੋਖ ਸਿੰਘ ਚੰਡੀਗੜ੍ਹ।



ਖੱਬੇ ਤੋਂ ਸਜੇ : ਸ. ਮਹਿੰਦਰ ਸਿੰਘ ਮਠਾਰੂ ਚਿਤਾਰ, ਸ. ਪਰਮਿੰਦਰ ਸਿੰਘ ਪਸਰੀਚਾ, 'ਪ੍ਰਸਾਸ਼ਕ' ਤੱਖਤ ਸੱਚਖੰਡ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ ਨਾਂਦੇੜ, ਸ. ਅਜੀਤ ਸਿੰਘ ਖੋਖਰ, 'ਚੇਅਰਮੈਨ' ਰਾਮਗੜ੍ਹੀਆ ਬੁੰਗਾ ਕਮੇਟੀ ਨਾਂਦੇੜ, ਸ. ਬਲਦੇਵ ਸਿੰਘ ਕਲਸੀ 'ਚੇਅਰਮੈਨ ਰਾਮਗੜ੍ਹੀਆ ਕੋ. ਆਪ. ਸੋਸਾਇਟੀ ਮੁੰਬਈ, ਨਾਂਦੇੜ ਰਾਮਗੜੀਆ ਬੁਗੇ ਦੀ ਟੈਰੇਸ ਤੋਂ ਹੋਏ (੪.੧.੨੦੧੦) ਸਮਾਗਮ ਬਾਦ

## ਸਦੀਵੀ ਵਿਛੋੜੇ



ਬੀਬੀ ਅਮਰਜੀਤ ਕੌਰ
ਸੁਪਤਨੀ ਸ. ਸੰਤੋਖ ਸਿੰਘ ਜੰਮੂ



ਸ. ਪਰਸ਼ੋਤਮ ਸਿੰਘ ਜਸਵਾਲ
ਜਲੰਧਰ

